# ਕੇਸਰੀ ਦੁਪੱਟਾ

ः ਲੇਖਕ ः

## ਸੋਹਣ ਸਿੰਘ 'ਸੀਤਲ'




ਮਿਲਨ ਦਾ ਪਤਾ:

## ਸੀਤਲ ਪੁਸਤਕ ਭੰਡਾਰ

ਰੜੀ ਮਹੱਲਾ, ਲੁਧਿਆਣਾ ।

---

ਦੂਜੀਵਾਰ ਮੁੱਲ ੨.੨੫ ਨ. ਪੈ.

# ਤਤਕਰਾ

ਪ੍ਰਕਾਸ਼ਕ:

ਸੋਹਣ ਸਿੰਘ 'ਸੀਤਲ'

ਮਾ: ਸੀਤਲ ਪੁਸਤਕ ਭੰਡਾਰ

ਰੜੀ ਮਹੱਲਾ, ਲੁਧਿਆਣਾ।

ਪਹਿਲੀਵਾਰ, ਜੂਨ, ੧੯੫੬ ਈ.

ਦੂਜੀਵਾਰ, ਮਾਰਚ, ੧੯੬੨ ਈ.

ਪ੍ਰਿੰਟਰ ਸ. ਸਰੂਪ ਸਿੰਘ ਗੁਰਦਸਮੇਸ਼ ਪ੍ਰੈਸ,
ਲਿੱਗਰ ਮੰਡੀ, ਲੁਧਿਆਣਾ।

# ਸੋਹਣ ਸਿੰਘ 'ਸੀਤਲ' (ਰਚਿਤ)

ਢਾਡੀ ਵਾਰਾਂ:- ਹਰ ਇਕ ਦਾ ਮੁਲ ੧।।।)

੧. ਸੀਤਲ ਕਿਰਣਾਂ ੨. ਸੀਤਲ ਸੁਨੇਹੇ ੩. ਸੀਤਲ ਹੰਝੂ
੪. ਸੀਤਲ ਹੁਲਾਰੇ ੫. ਸੀਤਲ ਤਰੰਗਾਂ ੬. ਸੀਤਲ ਪ੍ਰਸੰਗ
੭. ਸੀਤਲ ਪ੍ਰਕਾਸ਼ ੮. ਸੀਤਲ ਤਰਾਨੇ ੯. ਸੀਤਲ ਵਾਰਾਂ
੧੦. ਸੀਤਲ ਤਾਂਘਾਂ ੧੧. ਸੀਤਲ ਵਲਵਲੇ ੧੨. ਸੀਤਲ ਚੰਗਿਆੜੇ
੧੩. ਸੀਤਲ ਚਮਕਾਂ ੧੪. ਸੀਤਲ ਰਮਜ਼ਾਂ ੧੫. ਸੀਤਲ ਉਮੰਗਾਂ
੧੬. ਸੀਤਲ ਅੰਗਿਆਰੇ ੧੭. ਸੀਤਲ ਮੁਨਾਰੇ ੧੮. ਸੀਤਲ ਸੁਗਾਤਾਂ

ਕਵਿਤਾ: ੧੯. ਵਹਿੰਦੇ ਹੰਝੂ ੧।।।) ੨੦. ਸੱਜਰੇ ਹੰਝੂ ੧।।।)
੨੧. ਦਿਲ ਦਰਿਆ ੧।।।) ੨੨. ਕੇਸਰੀ ਦੁਪੱਟਾ (ਗੀਤ)੨।)
੨੩. ਜਦੋਂ ਮੈਂ ਗੀਤ ਲਿਖਦਾ ਹਾਂ (ਗੀਤ) ੨।)

ਇਤਿਹਾਸ: ੨੪. ਮਨੁੱਖਤਾ ਦੇ ਗੁਰੂ (ਦਸ ਪਾਤਸ਼ਾਹੀਆਂ)
੨੫. ਬੰਦਾ ਸਿੰਘ ੩।) ੨੬. ਸਿੱਖਰਾਜ ਕਿਵੇਂ ਬਣਿਆਂ ੪।)
੨੭. ਸਿੱਖ ਮਿਸਲਾਂ ੩।।) ੨੮. ਸਿੱਖਰਾਜ ਤੇ ਸ਼ੇਰੇ-ਪੰਜਾਬ ੩।।।)
੨੯. ਸਿੱਖਰਾਜ ਕਿਵੇਂ ਗਿਆ ੪।।) ੩੦. ਦੁਖੀਏ ਮਾਂ-ਪੁੱਤ ੩।।।)
੩੧. ਸਰਦਾਰ ਘਰਾਣੇ ੨।।) ੩੨. ਪੰਜਾਬ ਦਾ ਉਜਾੜਾ ੩।।।)

ਨਾਵਲ: ੩੩. ਮੁੱਲ ਦਾ ਮਾਸ ੩।।।) ੩੪. ਪੜ੍ਹਵੇਂ ਕਾਤਲ ੩।।।)
੩੫. ਵਿਜੋਗਣ ੩।) ੩੬. ਦੀਵੇ ਦੀ ਲੋ ੩।)
੩੭. ਅੰਨ੍ਹੀ ਸੁੰਦਰਤਾ ੩।।।) ੩੮. ਜੰਗ ਜਾਂ ਅਮਨ ੬।)
੩੯. ਬਦਲਾ ੨।।) ੪੦. ਕਾਲੇ ਪਰਛਾਵੇਂ ੬) ੪੧. ਪ੍ਰੀਤ ਤੇ ਪੈਸਾ ੩)
੪੨. ਧਰਤੀ ਦੇ ਦੇਵਤੇ ੩।।।) ੪੩. ਸਾਂਝੀ ਵਾਹੀ (ਤਿੰਨੇ ਹਿੱਸੇ) ੩।।।)
੪੪. ਤੂਤਾਂ ਵਾਲਾ ਖੂਹ ੪੫. ਪ੍ਰੀਤ ਕਿ ਰੂਪ ੧)੪੬. ਫ਼ੌਲਾਦੀ ਰੂਪਾਂ ੧)
੪੭. ਮਹਾਰਾਣੀ ਜਿੰਦਾਂ ੧) ੪੮. ਮ. ਦਲੀਪ ਸਿੰਘ ੧)

ਕਹਾਣੀਆਂ: ੪੯. ਕਦਰਾਂ ਬਦਲ ਗਈਆਂ ੨।।) ੫੦. ਅੰਤਰਜਾਮੀ ੧।)
੫੧. ਲਾਜ (ਫ਼ਲਮੀ) ੧)

# ਗੀਤ

ਸਾਹਿੱਤ ਵਿਚ 'ਗੀਤ' ਸ਼ਾਇਦ ਏਨਾ ਹੀ ਪੁਰਾਣਾ ਹੈ, ਜਿੰਨ 'ਕਾਂ-ਚਿੜੀ' ਦੀ ਬਾਤ। ਜਦ ਤੋਂ ਮਨੁੱਖ ਦੇ ਅੰਦਰ ਖ਼ੁਸ਼ੀ-ਗ਼ਮੀ ਅਨਭਵ ਕਰਨ ਦੀ ਸ਼ਕਤੀ ਪੈਦਾ ਹੋਈ, ਓਦੋਂ ਤੋਂ ਹੀ ਗੀਤ ਦਾ ਮੁਢ ਬਝਾ ਹੈ। ਮਨ 'ਤੇ ਖ਼ੁਸ਼ੀ ਜਾਂ ਗ਼ਮੀ ਦਾ ਅਸਰ ਹੋਇਆ, ਤਾਂ ਮਨੁੱਖ ਮਸਤੀ ਜਾਂ ਦਰਦ ਵਿਚ ਗੁਣ ਗੁਣਾਇਆ। ਓਹਾ ਗੁਣਗਣਾਹਟ ਸਹਿਜ ਸਹਿਜ ਸ਼ਬਦਾਂ ਦਾ ਰੂਪ ਧਾਰਦੀ ਗਈ। ਰਚਨਹਾਰ ਦੇ ਸਰਲ ਸੁਭਾਓ ਵਾਂਗ ਸਾਦਾ ਜਿਹੇ ਸ਼ਬਦ ਤੇ ਤ੍ਰੇਲ-ਧੋਤੇ ਜੰਗਲੀ ਫੁੱਲਾਂ ਵਰਗੇ ਸਾਧਾਰਨ ਜਿਹੇ ਖ਼ਿਆਲ

ਆਪ ਮੁਹਾਰੇ ਕਿਸੇ ਮਿੱਠੀ ਜੇਹੀ ਲੈ ਵਿਚ ਵਗ ਤੁਰੇ, ਤਾਂ ਉਹੀ ਨਿਰਮਲ ਧਾਰਾ ਪਿਛੋਂ ਗੀਤ ਦਾ ਰੂਪ ਧਾਰ ਬੈਠੀ। ਗੀਤ ਦਾ ਮੂੰਹ-ਮੁਹਾਂਦਰਾ ਤੇ ਰੰਗ-ਰੂਪ, ਸਭ ਕੁਛ ਆਪਣਾ ਹੈ। ਕਿਸੇ ਨਾਲ ਵੀ ਇਹਦੀ ਨੁਹਾਰ ਮਿਲਦੀ ਨਹੀਂ। ਬੱਚੇ ਵਰਗਾ ਭੋਲਾ-ਪਨ, ਪੇਂਡੂਆਂ ਜੇਹੀ ਸਾਦਗੀ ਤੇ ਕੁਆਰੀਆਂ ਵਰਗੀ ਲਜਿਆ ਗੀਤ ਦਾ ਸ਼ਿੰਗਾਰ ਹੈ। ਗੀਤ ਦੀ ਬੋੱਲੀ, ਸ਼ਬਦ-ਬਣਤਰ ਤੇ ਖ਼ਿਆਲਾਂ ਦੀ ਉਡਾਰੀ ਏਹੋ ਜੇਹੇ ਹੋਣੇ ਚਾਹੀਦੇ ਹਨ, ਜਿਸ ਨਾਲ ਵਿਚਲੇ ਪਾਤਰ ਦੀ ਰੂਪ-ਰੇਖਾ ਚੰਗੀ ਤਰ੍ਹਾਂ ਉਘੜ ਪਵੇ। ਇਸਦੀ ਚੰਗੀ ਵੰਨਗੀ ਹੈ ਲੋਕ-ਗੀਤ।

ਪੰਜਾਬੀ ਲੋਕ-ਗੀਤਾਂ ਵਿਚ ਜੀਵਨ ਨੂੰ ਇਸ ਸੁਚੱਜਤਾ ਨਾਲ ਉਲੀਕਿਆ ਹੈ, ਕਿ ਜ਼ਿੰਦਗੀ ਦਾ ਹਰ ਪਹਿਲੂ ਚਾਨਣੇ ਪੱਖ ਵਾਂਗ ਚਮਕ ਉਠਿਆ ਹੈ। ਗੀਤ ਮਨੁੱਖਤਾ ਦੀ ਸਹੀ ਤਸਵੀਰ ਹਨ। ਜਿਵੇਂ ਆਪ ਮੁਹਾਰੇ ਸੋਮੇ ਫੁੱਟ ਪੈਂਦੇ ਹਨ, ਏਸੇ ਤਰ੍ਹਾਂ ਗੀਤ ਵੀ ਵਹਿੰਦੇ ਜੀਵਨ ਦੀਆਂ ਬੇ-ਮੁਹਾਰੀਆਂ ਤਰੰਗਾਂ ਹਨ।

ਮਾਂ ਨੇ ਬੱਚੇ ਦੇ ਮੁਸਕਰਾਉਂਦੇ ਬੁੱਲ੍ਹ ਤੇ ਅਧ-ਮੀਟੀਆਂ ਅੱਖਾਂ ਵੇਖ ਕੇ, ਪੰਘੂੜੇ ਦੀਆਂ ਲਾਸਾਂ ਹਿਲਾਉਂਦਿਆਂ ਲੋਰੀ ਦਿੱਤੀ:

ਅੱਲ੍ਹੜ ਮੱਲ੍ਹੜ ਭਾਈਆਂ ਦੇ
ਢੋਲ ਵੱਜਣ ਭਰਾਈਆਂ ਦੇ

... ... ... ... ... ... ... ...

ਇਹਨਾਂ ਸਿਧੇ ਸਾਦੇ ਸ਼ਬਦਾਂ ਵਿਚੋਂ ਬੱਚੇ ਨੂੰ ਅੰਮ੍ਰਿਤ ਵਰਗੀ ਮਿਠਾਸ ਅਨਭਵ ਹੋਈ ਤੇ ਉਹ ਨਸ਼ਈਆਂ ਵਾਂਗ ਅੱਖਾਂ ਬੰਦ ਕਰ ਕੇ ਸੌਂ ਗਿਆ। ਲੋਰੀ ਸ਼ਾਇਦ ਸਭ ਤੋਂ ਪਹਿਲਾ ਗੀਤ ਹੈ।

ਛੋਟੀਆਂ ਛੋਟੀਆਂ ਬਾਲੜੀਆਂ ਇਕ ਦੂਜੀ ਦੇ ਹੱਥ ਫੜ ਕੇ ਭੰਬੀਰੀਆਂ ਵਾਂਗ ਘੁੰਮੀਆਂ ਤੇ ਉਹਨਾਂ ਦੀਆਂ ਕੰਜਕਾਂ ਵਰਗੀਆਂ ਰੀਝਾਂ ਬੋੱਲੀ ਪਾ ਕੇ ਗੂੰਜੀਆਂ:

ਕਿੰਗਰੀ ਕਰੀਰ ਦੀ,
ਪੱਗ ਮੇਰੇ ਵੀਰ ਦੀ,

... ... ... ... ... ... ... ...

ਨਿੱਕੀ ਜੇਹੀ ਦੁਨੀਆਂ ਦੀ ਨਿੱਕੀ ਨਿੱਕੀ ਮੁਨੁੱਖਤਾ ਦੇ ਚਾਵਾਂ ਦੀ ਉਮਰ ਵੀ ਨਜ਼ਰਾਂ ਲਗਣ ਵਾਲੀ ਹੈ। ਭਰਾਵਾਂ ਦੇ ਪਿਆਰ ਤੋਂ ਅਗ੍ਹਾਂ ਨਿਗ੍ਹਾ ਜਾਂਦੀ ਹੀ ਨਹੀਂ।

ਨਚਦੀਆਂ ਭੁੜਕਦੀਆਂ ਬਾਲੜੀਆਂ ਥੱਕ ਕੇ ਬਹਿ ਗਈਆਂ, ਤਾਂ ਆਮ੍ਹੋ-ਸਾਮ੍ਹਣੇ ਪੈਰ ਜੋੜ ਕੇ ਬਣਾਏ ਹੋਏ ਪਿੜ ਵਿਚ ਖੇਨੂ ਬੁੜ੍ਹਕਾ ਕੇ ਇਕ ਦੂਜੀ ਸਿਰ ਥਾਲ ਚਾੜ੍ਹਨ ਲੱਗੀਆਂ,

ਸੁੱਤੜਿਆ ਵੇ ਉੱਘੜ ਦੁੱਘੜ
ਮਾਂ ਰਾਣੀ ਘਰ ਹੋਇਆ ਪੁੱਤਰ
ਪੁੱਤਰ ਦੀ ਵਧਾਈ ਆਈ
ਨੌਂ ਮਣ ਸੱਕਰ ਮੈਨੂੰ ਆਈ
ਮੈਂ ਕੁੜੀਆਂ ਦੇ ਬੋਝੇ ਪਾਈ
ਕੁੜੀਆਂ ਅਗੋਂ ਸ਼ਹਿਰ ਵੰਡਾਈ
ਸ਼ਹਿਰ ਦੀ ਸੋਭਾ ਮੈਨੂੰ ਆਈ
ਸੋਭਾ ਦੀ ਮੈਂ ਨੱਥ ਘੜ੍ਹਾਈ
ਉਹ ਮੇਰੀ ਭਾਬੀ ਨੇ ਪਾਈ
ਭਾਬੀ ਦੀ ਨਨਾਨ ਪਾਈ
ਆਲ ਮਾਲ ਹੋਇਆ ਥਾਲ
ਲੈ ਨੀ ਕੁੜੀਏ ! ਪਹਿਲਾ ਥਾਲ।

ਧੀ ਵਾਸਤੇ ਮਾਂ 'ਰਾਣੀ' ਹੀ ਹੈ, ਭਾਵੇਂ ਉਹ ਕਿੰਨੀ ਵੀ ਗ਼ਰੀਬ ਹੋਵੇ। ਵੀਰ ਜੰਮਣ ਦੀ ਖ਼ੁਸ਼ੀ, ਵਧਾਈ ਦੀ 'ਨੌਂ ਮਣ' ਸੱਕਰ ਆਈ, ਪਰ ਉਹ ਆਪ ਨਹੀਂ ਖਾਧੀ, ਸਗੋਂ ਸਹੇਲੀਆਂ ਵਿਚ ਵੰਡ ਦਿਤੀ। ਸਹੇਲੀਆਂ ਨੇ ਅਗ੍ਹਾਂ ਆਂਢ ਗਵਾਂਢ ਵੰਡ ਦਿਤੀ, ਜਿਸਤਰ੍ਹਾਂ

ਉਹਨਾਂ ਦੀ ਹਾਣ-ਸਹੇਲੀ ਦੀ ਵਡਿਆਈ ਹੋਵੇ। ਵੀਰ ਦੀ ਭੈਣ ਨੂੰ ਏਸ 'ਸੋਭਾ' ਦੀ 'ਨੱਥ' ਘੜਾਉਣ ਜਿੰਨੀ ਖ਼ੁਸ਼ੀ ਹੈ। ਫਿਰ ਨੱਥ ਘੜਾ ਕੇ ਪਹਿਲਾਂ ਭਰਜਾਈ ਨੂੰ ਪਾਈ ਏ। ਭਲੇ ਘਰ ਦੀ ਜਾਈ ਭਰਜਾਈ ਨੇ ਨਨਾਨ ਦਾ ਮਾਣ ਰੱਖ ਲਿਆ ਤੇ ਓਹਾ ਨੱਥ ਉਸਨੂੰ ਪਾ ਦਿਤੀ। ਏਸ-ਤਰ੍ਹਾਂ ਥਾਲ ਪੂਰਾ ਹੋ ਗਿਆ।

ਦੁਨੀਆਂ ਦਾ ਪਸਾਰਾ ਵਧਿਆ, ਜ਼ਿੰਦਗੀ ਸਿਆਣੀ ਹੋਈ, ਬਾਲੜੀਆਂ ਮੁਟਿਆਰਾਂ ਬਣ ਗਈਆਂ, ਤਾਂ ਰੀਝਾਂ ਤੇ ਚਾਵਾਂ ਨੇ ਵੀ ਰੂਪ ਵਟਾ ਲਏ। ਨਨਾਨਾਂ ਦੇ ਮਨਾਂ ਵਿਚ ਭਰਜਾਈਆਂ ਬਣਨ ਦੀਆਂ ਸੱਧਰਾਂ ਨੇ ਅੰਗੜਾਇਆਂ ਲਈਆਂ। ਵੀਰ ਦੀ ਪੱਗ ਦੇ ਉਹਲੇ ਕਿਸੇ ਚੀਰੇ ਵਾਲੇ ਦਾ ਸੰਬਲਾ ਉਡਦਾ ਨਜ਼ਰੀਂ ਪਿਆ, ਮਰਦ ਦੇ ਬਣਾਏ ਸਮਾਜ ਨੇ ਪੁੰਗਰ-ਦੀਆਂ ਸੱਧਰਾਂ ਉਤੇ ਬੰਦਸ਼ਾਂ ਦੇ ਦਾਬੂ ਧਰਨੇ ਸ਼ੁਰੂ ਕਰ ਦਿਤੇ। ਜਿਉਂ ਜਿਉਂ ਪਾਬੰਦੀਆਂ ਲਗਦੀਆਂ ਗਈਆਂ, ਦੱਬੀਆਂ ਘੁੱਟੀਆਂ ਖ਼ਾਹਸ਼ਾਂ ਮੂੰਹ-ਜ਼ੋਰ ਹੁੰਦੀਆਂ ਗਈਆਂ, ਬਗ਼ਾਵਤ ਕਰਨ ਤੋਂ ਪਹਿਲਾਂ ਪੰਜਾਬ ਦੀ ਨਵੀ ਨੇ ਪੱਜ ਬਹਾਨੇ, ਮਨ ਦੀਆਂ ਰੀਝਾਂ ਪਰਗਟ ਕਰਨ ਦਾ ਹੀਲਾ ਕੀਤਾ। ਉਹਨੇ ਲੋਕ-ਗੀਤਾਂ ਦਾ ਆਸਰਾ ਲਿਆ।

## ਜੋ ਕੁਛ ਅਸੀਂ ਸਿੱਧਾ ਨਹੀਂ ਕਹਿ ਸਕਦੇ ਉਹ ਗੀਤ ਵਿਚ ਕਹਿ ਦੇਂਦੇ ਹਾਂ

ਜਿਹੜੀ ਦਿਲ ਦੀ ਗੱਲ ਅਸੀਂ ਸਿੱਧੀ ਤੇ ਸਾਫ਼ ਬੋਲੀ ਵਿਚ ਕਹਿਣੋ ਝਿਜਕਦੇ ਹਾਂ, ਉਹ ਗੀਤ ਰਾਹੀਂ ਕਹਿ ਦੇਂਦੇ ਹਾਂ! ਤੇ ਏਹਾ ਗੀਤ ਦੀ ਸਭ ਤੋਂ ਵੱਡੀ ਖ਼ੂਬੀ ਹੈ।

ਗ਼ਰੀਬ ਮਾਪਿਆਂ ਨੇ ਔਖੇ ਸੌਖੇ ਹੋ ਕੇ ਮੁਟਿਆਰ ਹੋਈ ਧੀ ਦਾ ਵਿਆਹ ਕੀਤਾ। ਭਾਈਚਾਰੇ ਵਿਚ ਨੱਕ ਨਮੂਜ ਰਖਣ ਵਾਸਤੇ ਸਮਾਜਕ ਰਸਮਾਂ ਰੀਤਾਂ ਪੂਰੀਆਂ ਕੀਤੀਆਂ। ਫਿਰ ਧੀ ਦਾ ਮੁਕਲਾਵਾ ਤੋਰਨ ਦਾ

ਝੇਰਾ ਜਾਨ ਸੁਕਾਉਣ ਲੱਗਾ। ਕੁਛ ਹੱਥ ਪੱਲੇ ਹੋਵੇ, ਤਾਂ ਮੁਕਲਾਵੇ ਦਾ ਪ੍ਰਬੰਧ ਹੋ ਸਕੇ। ਆਖ਼ਰ ਲੱਜ-ਸ਼ਰਮ ਵਾਲੇ ਹਨ, ਕੁਛ ਨਾ ਕੁਛ ਤਾਂ ਕਰਨਾ ਪਵੇਗਾ ਹੀ। ਪਰਾਹੁਣੇ ਦੇ ਲੀੜੇ, ਧੀ ਦਾ ਦਾਜ, ਕੁੜਮਣੀ ਦਾ ਤਿਉਰ, ਕੁੜਮੇਟਿਆਂ ਕੁੜਮੇਟੀਆਂ ਦੇ ਝੱਗੇ ਚੁੰਨੀਆਂ, ਲਾਗੀਆਂ ਦੇ ਲਾਗ; ਇਸ ਸਭ ਕਾਸੇ ਵਾਸਤੇ ਪੈਸੇ ਕਿੱਥੋਂ ਆਉਣ? ਹਾੜ੍ਹੀ ਸਾਉਣੀ ਵੱਲੇ ਵਿਹੰਦਿਆਂ ਵਰ੍ਹਾ ਬੀਤਣ 'ਤੇ ਆ ਗਿਆ। ਅਣਪੁੱਜੇ ਚਾਵਾਂ ਵਾਲੀ ਲੁੱਛਦੀ ਜਵਾਨੀ ਇਹਨਾਂ ਦੁਨਿਆਵੀ ਲਹਾਵਾਂ ਚੜ੍ਹਾਵਾਂ ਬਾਬਤ ਕੀ ਜਾਣੇ? ਉਹ ਉਡੀਕਦੀ ਰਹੀ, ਉਡੀਕਦੀ ਰਹੀ। ਲੋਹੜੀ ਲੰਘੀ, ਮਾਘੀ ਲੰਘੀ, ਬਾਹੀਆਂ ਤਾਹੀਆਂ ਵੀ ਲੰਘ ਗਈਆਂ, ਨਰਾਤੇ ਨੇੜੇ ਨੇੜੇ ਆਉਣ ਲੱਗੇ, ਪਰ ਘਰ 'ਚ ਮੁਕਲਾਵੇ ਦੀ ਗੱਲ ਕੋਈ ਨਾ ਹਿੱਲੀ। ਮੁਟਿਆਰ ਅੰਦਰੋ ਅੰਦਰ ਗ਼ਮਾਂ ਵਿਚ ਘੁਲਨ ਲੱਗੀ। ਉਹ ਦਿਲ ਦੀ ਵੇਦਨ ਫੋਲੇ, ਤਾਂ ਕੀਹਦੇ ਅੱਗੇ? ਉਹ ਸੋਚਣ ਲਗੀ, 'ਜੇ ਭਲਾ ਮੇਰੇ ਮਾਪੇ ਸੁਨੇਹਾ ਨਹੀਂ ਘੱਲਦੇ, ਤਾਂ ਉਹ ਆਪੇ ਹੀ ਆ ਜਾਵੇ ਖਾਂ। ਉਹਨੂੰ ਆਏ ਨੂੰ ਤਾਂ ਇਹ ਸਖਣਾ ਨਹੀਂ ਮੋੜ ਦੇਂਦੇ।' ਹੁਣ ਸਾਰਾ ਕਸੂਰ ਓਸੇ ਦਾ ਦਿੱਸਣ ਲਗਾ। ਇਹ ਅੰਦਰੋ ਅੰਦਰ ਕਦੇ ਕਦੇ ਉਸਦੇ ਵਿਰੁਧ ਖਿਝਣ ਵੀ ਲੱਗ ਪਈ। ਪਰ ਇਹ ਦਿਲ ਦੀ ਵੇਦਣ ਉਹਦੇ ਤਕ ਕਿਵੇਂ ਪੁਚਾਵੇ? ਕੀਹਦੇ ਹੱਥ ਸੁਨੇਹਾ ਘੱਲੇ?

ਸ਼ਰੀਕੇ ਵਿਚੋਂ ਸਹੇਲੀ, ਇਹਦੇ ਸਹੁਰੇ ਪਿੰਡ ਦੋ ਚਾਰ ਸਾਲ ਪਹਿਲਾਂ ਦੀ ਵਿਆਹੀ ਹੋਈ, ਸਹੁਰਿਆਂ ਨੂੰ ਤਿਆਰ ਹੋਈ। ਇਹ ਵੀ ਦੋ ਚਾਰ ਕੁੜੀਆਂ ਨੂੰ ਨਾਲ ਲੈ ਕੇ ਉਹਨੂੰ ਤੋਰਨ ਤੁਰ ਪਈ। ਪਿੰਡ ਦੀ ਸੱਥੋਂ ਬਾਹਰ ਸਹੁਰਿਆਂ ਦੇ ਰਾਹ ਤੋਂ ਵਿਛੜਨ ਲੱਗੀਆਂ, ਤਾਂ ਇਹਨੇ ਗਿੱਧੇ ਦੇ ਪਜ ਬੋਲੀ ਪਾਈ:

ਸੁੱਥਣ ਮੇਰੀ ਛੀਟ ਦੀ, ਤੇ ਝੱਗਾ ਮੇਰਾ ਲਹਿਰੀਆ।<br>
ਲੈਣ ਕਿਉਂ ਨਹੀਂ ਆਉਂਦਾ, ਵੇ ਮੁੱਢਾਂ ਦਿਆ ਵੈਰੀਆ!

ਜਵਾਨੀ ਦੀ ਰਮਜ਼ ਜਵਾਨੀ ਨੇ ਸਮਝ ਲਈ। ਜਾਣ ਵਾਲੀ ਨੇ ਦਿਉਰ ਨੂੰ ਜਾ ਸੁਨੇਹਾ ਪੁਚਾਇਆ। ਨਰਾਤੇ ਆਏ, ਤਾਂ ਪਰਾਹੁਣਾ ਬਿਨਾਂ ਬੁਲਾਏ ਹੀ ਆ ਗਿਆ। ਵੇਖਦੇ ਸਾਰ ਧੀ ਦੇ ਮਾਪੇ ਸੋਚੀਂ ਪੈ ਗਏ। ਓਹੀ ਆਰਥਕ ਮਸਲਾ। ਉਹਨਾਂ ਪਰਾਹੁਣੇ ਅੱਗੇ ਮਿਨਤਾਂ ਕੀਤੀਆਂ, ਤੇ ਅਗਲੇ ਨਰਾਤਿਆਂ ਦਾ ਲਾਰਾ ਲਾ ਕੇ ਮੋੜਨਾ ਚਾਹਿਆ।

ਮੁਟਿਆਰ ਘਬਰਾ ਗਈ। 'ਕਿਤੇ ਉਹ ਮੁੜ ਈ ਨਾ ਜਾਏ।' ਇਸ ਵਿਚਾਰ ਨੇ ਉਹਨੂੰ ਬੇਚੈਨ ਕਰ ਦਿਤਾ। ਪਰ ਉਹ ਮਾਪਿਆਂ ਨੂੰ ਜਾਂ ਪਰਾਹੁਣੇ ਨੂੰ ਕਹੇ ਕਿਵੇਂ? ਅੰਤ ਬਹਾਨੇ ਸਾਜ਼ ਜਵਾਨੀ ਨੂੰ ਢੰਗ ਸੁਝ ਪਿਆ। ਉਹ ਪੰਜਾਂ ਸੱਤਾਂ ਸਹੇਲੀਆਂ ਨੂੰ ਸੱਦ ਲਿਆਈ। ਗਰਮੀਆਂ ਦੀਆਂ ਰਾਤਾਂ, ਪਰਾਹੁਣੇ ਦਾ ਮੰਜਾ ਕੋਠੇ 'ਤੇ ਡੱਠਾ ਹੋਇਆ ਸੀ। ਥੱਲੇ ਵਿਹੜੇ ਵਿਚ ਕੁੜੀਆਂ ਗਿੱਧਾ ਪਾਉਣ ਲੱਗ ਪਈਆਂ। ਆਪਣੀ ਵਾਰੀ 'ਤੇ ਉਹਨੇ ਬੋਲੀ ਪਾਈ:

ਛੱਡ ਕੇ ਨਾ ਜਾਈਂ ਵੇ,  
ਮਰਜੂ ਕੂੰਜ ਤਿਹਾਈ।

ਗਭਰੂ ਨੇ ਸੁਨੇਹਾ ਸੁਣਿਆਂ, ਸਮਝਿਆ ਤੇ ਉੱਤਰ ਵਿਚ ਅੱਗੋਂ ਖੰਘੂਰਾ ਮਾਰਿਆ। ਇਸ ਤੋਂ ਵੱਧ ਉਹ ਕੀ ਕਹਿ ਸਕਦਾ ਸੀ? ਜਵਾਨੀ ਨੇ ਜਵਾਨੀ ਦੀ ਬੋਲੀ ਸਮਝ ਲਈ। ਇਸ ਪਾਸਿਓਂ ਮੁਟਿਆਰ ਨਿਸ-ਚਿੰਤ ਹੋ ਗਈ। ਹੁਣ ਬਾਕੀ ਰਹਿ ਗਈ ਮਾਂ ਦੇ ਕੰਨਾਂ ਤਕ ਦਿਲ ਦੀ ਗੱਲ ਪੁਚਾਉਣੀ। ਉਹਨੇ ਨਵੀਂ ਲੈ ਬਦਲਦਿਆਂ ਬੋਲੀ ਪਾਈ:

ਚਿਟੀ ਚਿੱਟੀ ਚਾਦਰ ਉਤੇ ਪਾਉਨੀਆਂ ਮੈਂ ਫੁੱਟੀਆਂ  
ਤੋਰਦੇ ਮਾਏ ਨੀ,  
ਮੁੰਡਾ ਲੈ ਕੇ ਆਇਆ ਛੁਟੀਆਂ।

ਸਹੇਲੀਆਂ ਗਿੱਧਾ ਪਾ ਰਹੀਆਂ ਸਨ ਤੇ ਉਹ ਡੂੰਘੀਆਂ ਸੋਚਾਂ ਵਿਚ ਪਈ ਹੋਈ ਸੀ। 'ਮਾਪੇ ਮਾਲੀ ਤੰਗੀ ਦਾ ਰੋਣਾ ਰੋਣਗੇ। ਲੀੜੇ ਕਿੱਥੋਂ ਬਣਾਈਏ? ਹੋਰ ਖਰਚਾਂ ਵਾਸਤੇ ਕਿੱਥੋਂ ਲਈਏ? ਕੋਈ ਬਹਾਨੇ

ਕਰਕੇ ਉਹ ਅਗਲੇ ਨਰਾਤਿਆਂ ਦੀ ਤਰੀਕ ਪਾਉਣਗੇ।' ਇਹਨਾਂ ਸਾਰੀਆਂ ਗੱਲਾਂ ਦੇ ਉੱਤਰ ਵਿਚ ਉਹਨੇ ਬੜੀ ਵੱਡੀ ਧਮਕੀ ਦੇਂਦਿਆਂ ਹੇਕ ਚੁੱਕੀ:

ਚਿੱਟੀ ਚਿੱਟੀ ਚਾਦਰ ਉਤੇ ਫੁੱਲ ਦਰਿਆਈ ਦਾ
ਤੋਰਦੇ ਮਾਏ ਨੀ,
ਮੁੰਡਾ ਹੋਰਥੇ ਵਿਆਹੀ ਦਾ।

ਕੀ ਇਹ ਗੱਲਾਂ ਕੋਈ ਵੀ ਮੁਟਿਆਰ ਗੰਭੀਰਤਾ ਨਾਲ ਸਾਦੀ ਬੋਲੀ ਵਿਚ ਮਾਂ ਨੂੰ ਕਹਿ ਸਕਦੀ ਹੈ? ਤੇ ਜੇ ਕੋਈ ਆਖਣ ਦੀ ਗ਼ਲਤੀ ਕਰ ਵੀ ਬਹੇ, ਤਾਂ ਪਤਾ ਨਹੀਂ, ਉਹਦੇ ਵਿਰੁਧ ਕੀ ਕੀ ਫ਼ਤਵੇ ਦਿਤੇ ਜਾਣ।

ਜੇ ਤਾਂ ਮਾਂ ਸਿਆਣੀ ਹੋਵੇ, ਤਾਂ ਉਹ ਜਵਾਨ ਧੀ ਦੀਆਂ ਰੀਝਾਂ ਨੂੰ ਮੁਖ ਰਖ ਕੇ, ਸਭ ਰਸਮਾਂ ਰਵਾਜਾਂ ਨੂੰ ਠੁਕਰਾ ਕੇ ਮੁਕਲਾਵਾ ਤੋਰ ਦੇਵੇ ਤੇ ਜੇ ਮਾਂ ਆਪਣਾ ਹਠ ਪਾਲਦੀ ਹੋਈ ਪਰਾਹੁਣੇ ਨੂੰ ਖ਼ਾਲੀ ਮੋੜ ਦੇਵੇ, ਤਾਂ ਮੁਟਿਆਰ ਦੇ ਹਉਕੇ ਨਿੱਤ ਗਿੱਧੇ ਵਿਚ ਕੀਰਨੇ ਪਾਉਂਦੇ ਸੁਣੇ ਜਾਣਗੇ। ਉਹ ਭਾਗਾਂ ਨੂੰ ਕੋਸਦੀ ਹੋਈ ਬੋਲੀਆਂ ਪਾਵੇਗੀ:

ਸਾਡੇ ਨਾਲੋਂ ਬਾਂਦਰੀ ਚੰਗੀ,
ਜਿਹੜੀ ਨਿੱਤ ਮੁਕਲਾਵੇ ਜਾਂਦੀ।

ਨਿਰਾ ਏਹੋ ਮਜ਼ਮੂਨ ਨਹੀਂ। ਹਾਸੇ ਠੱਠੇ ਵਜੋਂ ਹੋਰ ਵੀ ਬਹੁਤ ਕੁਛ ਕਿਹਾ ਜਾਂਦਾ ਹੈ, ਜਿਸ ਵਿਚ ਉਲ੍ਹਾਮਾ ਜਾਂ ਨਿਹੋਰਾ ਵੀ ਹੋਵੇ, ਪਰ ਅਗਲੇ ਨੂੰ ਚੁਭੇ ਵੀ ਨਾ। ਜਿਵੇਂ: ਪੁਜਦਿਆਂ ਸਰਦਿਆਂ ਨਾਨਕਿਆਂ ਨੇ ਵਿਆਹ ਉਤੇ ਭਣੇਵੀਂ ਵਾਸਤੇ ਚੂੜਾ ਨਾ ਲਿਆਂਦਾ। ਉਹਦੀਆਂ ਸਹੇ-ਲੀਆਂ ਨੇ ਗਿੱਧਾ ਪਾਉਂਦਿਆਂ ਵਿਆਹੁਲ ਦੇ ਮਾਮਿਆਂ ਨੂੰ ਸੁਣਾ ਕੇ ਕਿਹਾ:

ਪਾਲੋ ਪਾਲ ਮੈਂ ਮੰਜੀਆਂ ਡਾਹੀਆਂ,
ਵਿਚ ਮੰਜੀਆਂ ਦੇ ਕੂੜਾ,
ਮਾਮਾ ਚੌਧਰੀਆ!
ਕੀ ਪੰਞੀਆਂ ਦਾ ਚੂੜਾ।

# ਕੇਹੋ ਜੇਹਾ ਵਰ ਲੋੜੀਏ ?

ਜ਼ਿੰਦਗੀ ਵਿਚ ਸਭ ਤੋਂ ਵੱਡਾ ਮਸਲਾ ਜੀਵਨ-ਸਾਥੀ ਚੁਣਨ ਦਾ ਹੈ। ਹਰ ਇਸਤਰੀ ਪੁਰਸ਼ ਦੀ ਖ਼ਾਹਸ਼ ਹੁੰਦੀ ਹੈ, ਕਿ ਉਹਦਾ ਜੀਵਨ-ਸਾਥੀ 'ਚੰਗਾ' ਹੋਵੇ। ਏਥੋਂ ਤਕ, ਕਿ ਭਗਤ ਧੰਨੇ ਨੇ ਵੀ ਮੰਗ ਕੀਤੀ ਹੈ:

ਘਰ ਕੀ ਗੀਹਨਿ ਚੰਗੀ।
ਜਨੁ ਧੰਨਾ ਲੇਵੈ ਮੰਗੀ।

ਤਾਂ ਪੰਜਾਬਣ ਮੁਟਿਆਰ ਇਸ ਮਸਲੇ 'ਤੇ ਕਿਵੇਂ ਚੁੱਪ ਰਹਿੰਦੀ ? ਲੜਕੀ ਦੇ ਮੁਟਿਆਰ ਹੋਣ 'ਤੇ ਘਰ ਵਿਚ ਉਹਦੇ ਮੰਗਣ ਵਿਆਹੁਣ ਦੀ ਚਰਚਾ ਸ਼ੁਰੂ ਹੁੰਦੀ ਹੈ। ਮੁਟਿਆਰ ਪੱਜ ਬਹਾਨੇ ਬੂਹੇ ਉਹਲੇ ਖਲੋ ਖਲੋ ਮਾਂ-ਪਿਉ ਦੀਆਂ ਗੱਲਾਂ ਸੁਣਦੀ ਹੈ। ਸਿਆਣੇ ਮਾਂ-ਪਿਉ ਜਵਾਨ ਧੀ ਤੋਂ ਵੀ ਸਲਾਹ ਪੁਛਣ ਤੋਂ ਝਿਜਕਦੇ ਨਹੀਂ। ਪਿਤਾ ਬੜੇ ਲਾਡ ਨਾਲ ਧੀ ਨੂੰ ਪੁਛਦਾ ਹੈ:

ਚੰਨੇ ਦੇ ਉਹਲੇ ਬੀਬੀ ! ਕਿਉਂ ਖਲੀ ?
ਖਲੀ ਆਂ ਬਾਬਲ ਜੀ ਦੇ ਬਾਰ,
ਬਾਬਲ ! ਵਰ ਲੋੜੀਏ।
ਜਾਈਏ ! ਕੇਹੋ ਜੇਹਾ ਵਰ ਲੋੜੀਏ ?
ਜਿਉਂ ਤਾਰਿਆਂ ਵਿਚੋਂ ਚੰਦ,
ਚੰਦਾਂ ਵਿਚੋਂ ਨੰਦ,
ਨੰਦਾਂ ਵਿਚੋਂ ਕਾਹਨ,
ਕਨ੍ਹਈਆ ਵਰ ਲੋੜੀਏ।

(ਹੋ ਸਕਦਾ ਹੈ, ਜਦੋਂ ਇਹ ਗੀਤ ਰਚਿਆ ਗਿਆ ਹੈ, ਓਦੋਂ ਲੜਕੀਆਂ ਨੂੰ ਏਨੀ ਗੱਲ ਕਹਿਣ ਦੀ ਖੁੱਲ੍ਹ ਹੋਵੇ।)

ਪਿਤਾ ਦੇ ਪੁਛਣ 'ਤੇ, ਲੜਕੀ ਵਿਆਹ ਦੀ ਖ਼ਾਹਸ਼ ਪਰਗਟ ਕਰਦੀ ਹੈ, ਤਾਂ ਲੜਕੀ ਸਰਬ ਗੁਣ ਨਿਪੁੰਨ ਭਗਵਾਨ ਕ੍ਰਿਸ਼ਨ ਵਰਗਾ ਪਤੀ

ਭਾਲਣ ਵਾਸਤੇ ਕਹਿੰਦੀ ਹੈ। ਇਜੇਹੇ ਗੀਤ ਸਾਡੀ ਪੁਰਾਣੀ ਸੱਭਯਤਾ ਦਾ ਸਬੂਤ ਹਨ। ਲੜਕੀਆਂ ਦੇ ਵਰ ਭਾਲਣ ਦੀ ਜ਼ੁੰਮੇਵਾਰੀ ਮਾਪਿਆਂ ਦੇ ਸਿਰ ਹੈ, ਤੇ ਮਾਪੇ ਇਸ ਕੰਮ ਵਿਚ ਸੁਘੜ ਧੀ ਦੀ ਸਲਾਹ ਜ਼ਰੂਰੀ ਸਮਝਦੇ ਹਨ।

'ਵਰ' ਦੇ ਨਾਲ ਨਾਲ ਲੜਕੀ ਅਗਲੇ ਘਰ ਬਾਰੇ ਵੀ ਆਪਣੀਆਂ ਰੀਝਾਂ ਪਰਗਟ ਕਰਦੀ ਹੋਈ ਕਹਿੰਦੀ ਹੈ:

ਦੇਈਂ ਵੇ ਬਾਬਲ ! ਓਸ ਘਰੇ,
ਜਿੱਥੇ ਸੱਸ ਦੇ ਬਾਹਲੜੇ ਪੁੱਤ।
ਇਕ ਮੰਗੀਏ, ਇਕ ਵਿਆਹੀਏ,
ਮੈਂ ਸ਼ਾਦੀਆਂ ਵੇਖਾਂ ਨਿੱਤ।
ਦੇਈਂ ਵੇ ਬਾਬਲ ! ਓਸ ਘਰੇ,
ਜਿੱਥੇ ਕਾਲੀਆਂ ਬੂਰੀਆਂ ਸੱਠ।
ਇਕ ਰਿੜਕਾਂ, ਇਕ ਜਮਾ ਲਵਾਂ,
ਮੇਰਾ ਚਾਟੀਆਂ ਦੇ ਵਿਚ ਹੱਥ।
ਦੇਈਂ ਵੇ ਬਾਬਲ ! ਓਸ ਘਰੇ,
ਜਿੱਥੇ ਦਰਜੀ ਸੀਵੇ ਪੱਟ।
ਇਕ ਪਾਵਾਂ, ਇਕ ਟੰਗਣੇ,
ਮੇਰਾ ਵਿਚ ਸੰਦੂਕਾਂ ਦੇ ਹਥ।
ਦੇਈਂ ਵੇ ਬਾਬਲ ! ਓਸ ਘਰੇ,
ਜਿੱਥੇ ਘਾੜ ਘੜੇ ਸੁਨਿਆਰ।
ਇਕ ਪਾਵਾਂ ਤੇ ਇਕ ਡੱਬੜੇ,
ਮੇਰਾ ਡੱਬਿਆਂ ਦੇ ਵਿਚ ਹੱਥ।

ਪਿਤਾ ਨਾਲ ਗੱਲਾਂ ਕਰਨ ਪਿਛੋਂ ਲੜਕੀ ਭਰਾ ਵੱਲੇ ਹੁੰਦੀ ਹੈ। ਉਹ ਸਮਝਦੀ ਹੈ, ਕਿ ਮੇਰੇ ਰਿਸ਼ਤੇ ਵਿਚ ਜਵਾਨ ਭਰਾ ਦੀ ਸਲਾਹ ਵੀ ਬੜੀ ਜ਼ਰੂਰੀ ਹੈ। ਉਹ ਪਿਆਰ ਭਰੇ ਨਿਹੋਰੇ ਨਾਲ ਵੀਰ

ਨੂੰ ਕਹਿੰਦੀ ਹੈ:

ਆਪਣੇ ਵੀਰੇ ਨੂੰ ਮੈਂ ਕਰਾਂਗੀ ਨਿਹੋਰਾ,
ਵੀਰਾ ! ਪਰਖ ਲਈਂ ਵਰ ਗੋਰਾ ।
ਪਰਖ ਲਈਂ ਵਰ ਗੋਰਾ, ਵੀਰਾ !
ਜਿਉਂ ਪੁੰਨਿਆਂ ਦਾ ਚੰਦੋ ।
ਇਕ ਆਪ ਹੱਸੇ, ਦੂਜਾ ਸਾਨੂੰ ਹਸਾਵੇ,
ਲਾਲ ਗੋਰੀ ਦਾ ਨੰਦੋ ।

ਸਿਆਣੇ ਪਿਉ ਤੇ ਭਰਾ ਨੇ ਲੜਕੀ ਦੇ ਮਨ-ਪਸੰਦ ਵਰ ਲੱਭਾ । ਮੁਟਿਆਰ ਵੇਖ ਕੇ ਪਰਸੰਨ ਹੋ ਗਈ । ਉਹ ਸਹੇਲੀਆਂ ਨਾਲ ਨਚਦੀ ਪਿਉ ਨੂੰ ਅਸੀਸਾਂ ਦੇਂਦੀ ਹੈ:

ਗਿਰੀਆਂ ਪਾਈਆਂ, ਮੇਵੇ ਪਾਏ,
ਵਧੀਆ ਖੀਰ ਬਣਾਈ ।
ਜੁਗ ਜੁਗ ਜੀਵੇਂ ਬਾਬਲਾ !
ਜੋੜੀ ਮਿਲ ਗਈ ਫ਼ਰਕ ਨਾ ਕਾਈ ।

ਇਹ ਤਾਂ ਉਸ ਘਰਾਣੇ ਦੀ ਗੱਲ ਹੈ ਨਾਂ, ਜਿਸ ਘਰ ਦੇ ਵਡੇਰੇ ਖੁਲ੍ਹ-ਦਿਲੇ ਤੇ ਲੜਕੀ ਦੀਆਂ ਰੀਝਾਂ ਦਾ ਖ਼ਿਆਲ ਰਖਣ ਵਾਲੇ ਹਨ । ਪਰ ਜਿਨ੍ਹਾਂ ਘਰਾਂ ਵਿਚ ਧੀਆਂ ਦੀ ਨਹੀਂ ਸੁਣੀ ਜਾਂਦੀ, ਉਹ ਪੱਜ ਬਹਾਨੇ ਆਪਣੇ ਦਿਲ ਦੀ ਰੀਝ ਮਾਪਿਆਂ ਦੇ ਕੰਨਾ ਤਕ ਪੁਚਾਉਂਦੀਆਂ ਹਨ । ਮੁਟਿਆਰ ਆਪਣੀਆਂ ਵਿਆਹੀਆਂ ਜਾ ਚੁਕੀਆਂ ਸਹੇਲੀਆਂ ਵੱਲ ਵੇਖਦੀ ਹੈ । ਇਕ ਦੇ ਮਾਪਿਆਂ ਨੇ ਪੈਸੇ ਲੈ ਕੇ ਬੁਢੇ ਦੇ ਗਲ ਧੀ ਮੜ੍ਹ ਦਿਤੀ ਹੈ । ਦੂਜੀ ਦੇ ਮਾਪਿਆਂ ਨੇ ਪਹਿਲੀ ਸਾਕਾਦਾਰੀ ਦੇ ਲਿਹਾਜ਼ ਵਿਚ ਆ ਕੇ ਛੋਟੀ ਉਮਰ ਦੇ ਮੁੰਡੇ ਨਾਲ ਜਵਾਨ ਜਹਾਨ ਕੁੜੀ ਵਿਆਹ ਦਿਤੀ ਹੈ । ਤਿੱਜੀ ਦੇ ਮਾਪਿਆਂ ਨੇ ਬਣਦਾ ਫਬਦਾ ਹਾਣ ਪਰਵਾਣ ਵਰ ਸਹੇੜਿਆ ਹੈ । ਏਸ ਕੁੜੀ ਦੀ ਹਾਲਤ ਉਪਰਲੀਆਂ ਤਿੰਨਾਂ ਵਿਚੋਂ ਕਿਸੇ ਇਕ ਵਰਗੀ

ਹੋ ਸਕਦੀ ਹੈ। ਉਹ ਗਾਉਣ ਦੇ ਪੱਜ ਤਿੰਨੇ ਹਾਲਤਾਂ ਆਪਣੇ ਮਾਪਿਆਂ ਸਾਮ੍ਹਣੇ ਵਰਨਣ ਕਰਦੀ ਹੈ:

ਮਾਪਿਆਂ ਨੇ ਵਰ ਬੁਢਾ ਸਹੇੜਿਆ, ਲੈ ਦਮਾਂ ਦੀ ਬੋਰੀ
ਖਾਰੇ ਚੜ੍ਹਦਾ ਡਿੱਗ ਡਿੱਗ ਪੈਂਦਾ, ਕੀਕਰ ਫੜਾਂ ਡੰਗੋਰੀ
ਮਾਪਿਆਂ ਨੇ ਵਰ ਨਿੱਕਾ ਸਹੇੜਿਆ, ਦੇ ਕੇ ਗੁੜ ਦੀ ਰੋੜੀ
ਖਾਰੇ ਚੜ੍ਹਦਾ ਡੁਸ ਡੁਸ ਰੋਵੇ, ਕਿਸ ਬਿਧ ਦੇਵਾਂ ਲੋਰੀ
ਮਾਪਿਆਂ ਨੇ ਵਰ ਗਭਰੂ ਸਹੇੜਿਆ, ਦੇ ਕੇ ਕੋਤਲ ਘੋੜੀ
ਖਾਰੇ ਚੜ੍ਹਦਾ ਹੱਸ ਹੱਸ ਬਹਿੰਦਾ, ਰਾਮ ਮਿਲਾਈ ਜੋੜੀ

(ਕਿੰਨੀ ਸੁੰਦਰ ਵਿਆਖਿਆ ਹੈ। ਥੋੜ੍ਹੇ ਸ਼ਬਦਾਂ ਵਿਚ ਕਿੰਨਾ ਕੁਛ ਬੰਦ ਕੀਤਾ ਹੋਇਆ ਹੈ।)

ਨਿਰੇ 'ਵਰ' ਤਕ ਮੁਟਿਆਰ ਦੇ ਚੱਾ ਮੁੱਕ ਨਹੀਂ ਜਾਂਦੇ। ਸੁਘੜ ਨਢੀ ਦੂਰ ਤਕ ਸੋਚਦੀ ਹੈ। ਉਹਨੂੰ ਉਸ ਘਰ ਦੀ ਵੀ ਚਿੰਤਾ ਹੈ, ਜਿੱਥੇ ਉਹਨੇ ਸੁਰਗ ਮਾਨਣਾ ਹੈ। ਉਹ ਪਿਉ ਨੂੰ ਪੱਕੀਆਂ ਕਰਦੀ ਹੋਈ ਕਹਿੰਦੀ ਹੈ:

ਕਿਤੇ ਲਿੰਬਣੇ ਨਾ ਪੈਣ ਬਨੇਰੇ,
ਪੱਕਾ ਘਰ ਟੋਲੀਂ ਬਾਬਲਾ!

ਕਿਸੇ ਗੋਰੀ ਦਾ ਕਾਲੇ ਮੁੰਡੇ ਨਾਲ ਵਿਆਹ ਹੋਇਆ ਚੇਤੇ ਆ ਜਾਂਦਾ ਹੈ, ਤਾਂ ਇਹ ਅਗੇਤਰੀਆਂ ਚੇਤਾਵਨੀਆਂ ਕਰਨ ਲੱਗ ਪੈਂਦੀ ਹੈ:

ਕਾਲਾ ਭੂੰਡ ਨਾ ਸਹੇੜੀਂ, ਬਾਬਲਾ!
ਵਿਹੜੇ ਦਾ ਮਾਲ ਡਰ ਜੂ।

ਬਹੁਤਿਆਂ ਭਰਾਵਾਂ ਵਾਲੀ ਮੁਟਿਆਰ ਇਹ ਤਾਂ ਖ਼ਾਹਸ਼ ਕਰਦੀ ਹੈ, ਕਿ ਉਹ ਵੱਡ-ਪਰਵਾਰੇ ਘਰ ਵਿਚ ਜਾਵੇ; ਉਹਦੇ ਬਹੁਤੇ ਦਿਉਰ ਜੇਠ ਹੋਣ, ਪਰ ਸਾਰਿਆਂ ਤੋਂ ਛੋਟੇ ਨਾਲ ਵਿਆਹੀ ਜਾਣ ਵਿਚ ਉਹ ਰਜ਼ਾਮੰਦ ਨਹੀਂ। ਕਿਉਂਕਿ ਛੋਟੇ ਨੂੰ ਸਾਰਿਆਂ ਦੀਆਂ ਸਹਿਣੀਆਂ

ਪੈਂਦੀਆਂ ਨੇ। ਉਹ ਪਿਉ ਅੱਗੇ ਬੇਨਤੀ ਕਰਦੀ ਹੈ:

ਸੁਣ ਵੇ ਬਾਬਲਾ! ਸੁਣ ਵੇ ਬਾਬਲਾ!
ਛੋਟੇ ਨਾਲ ਨਾ ਵਿਆਹੀਂ।
ਡੰਗਰਾਂ ਦੇ ਵਿਚ ਮੰਜਾ ਡਾਹਵੇ,
ਵੱਡੇ ਜੇਠ ਦਾ ਭਾਈ।
ਬਾਕੀ ਪੀਂਦੇ ਬੰਦ ਬੋਤਲਾਂ,
ਉਹਨੂੰ ਦੇਣ ਸਰਦਾਈ।
ਲੇਫ ਤਲਾਈਆਂ ਆਪ ਲੈਣ,
ਉਹਨੂੰ ਪਾਟੀ ਦੇਣ ਰਜਾਈ।
ਮੈਨੂੰ ਘਰ ਛੋਟੇ ਦੇ,
ਕੈਦ ਕੱਟਣੀ ਆਈ।

ਵਿੱਦਿਆ ਦਾ ਸਮਾਂ ਆਇਆ। ਮੁਟਿਆਰ ਨੇ ਸਹੇਲੀਆਂ ਦੇ ਪੜ੍ਹੇ ਲਿਖੇ ਪਰਾਹੁਣੇ ਵੇਖੇ। ਉਹਨਾਂ ਦੀ ਰਹਿਣੀ ਬਹਿਣੀ ਇਹਨੂੰ ਚੰਗੀ ਲੱਗੀ। ਇਹਨੇ ਵੱਡੀਆਂ ਭਰਜਾਈਆਂ ਤੋਂ ਸੁਣਿਆਂ, ਕਿ ਇਹਦਾ ਸਾਕ ਇਕ ਅਨਪੜ੍ਹ ਮੁੰਡੇ ਨਾਲ ਕਰਨ ਦੀ ਸਲਾਹ ਹੋ ਰਹੀ ਹੈ, ਤਾਂ ਇਹਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਵਿਰੋਧ ਕੀਤਾ:

ਜੀਹਨੇ ਮਿਡਲ ਪਾਸ ਨਹੀਂ ਕੀਤਾ
ਉਹਦੇ ਘਰ ਕੀ ਵੱਸਣਾ।

ਭਰਜਾਈਆਂ ਨੇ ਇਕ ਦਿਨ ਦੱਸਿਆ, 'ਲੈ ਪੜ੍ਹਿਆ ਲਿਖਿਆ ਵਰ ਮੰਗਦੀ ਸੈਂ, ਅਸਾਂ ਪੜ੍ਹਿਆ ਹੋਇਆ ਹੀ ਲੱਭ ਲਿਆ ਏ; ਪਰ ਉਹ ਫ਼ੌਜ ਵਿਚ ਨੌਕਰ ਹਈ।' ਇਹ ਸੁਣ ਕੇ ਨਵੀ ਦੀ ਖ਼ਾਨਿਉਂ ਗਈ। ਉਹਨੇ ਪਿਉ ਨੂੰ ਸੁਣਾ ਕੇ ਵਾਸਤਾ ਪਾਇਆ:

ਨੌਕਰ ਨੂੰ ਨਾ ਦੇਈਂ, ਬਾਬਲਾ!
ਹਾਲੀ ਪੁੱਤ ਬਥੇਰੇ।
ਨੌਕਰ ਪੁੱਤ ਤਾਂ ਘਰ ਨਹੀਂ ਰਹਿੰਦੇ,

ਵਿਚ ਪਰਦੇਸਾਂ ਡੇਰੇ ।
ਨੌਕਰ ਨਾਲੋਂ ਐਵੇਂ ਚੰਗੀ,
ਦਿਨ ਕੱਟ ਲਊਂ ਘਰ ਤੇਰੇ ।
ਮੈਂ ਤੈਨੂੰ ਵਰਜ ਰਹੀ,
ਦੇਈਂ ਨਾ ਬਾਬਲਾ ਫੇਰੇ ।

ਠੀਕ ਹੈ। ਫ਼ੌਜੀ ਦਾ ਸਾਥ ਵੀ ਕੋਈ ਸਾਥ ਹੈ ? ਨਾ ਸੁਹਾਗ, ਨਾ ਰੰਡੇਪਾ। ਅਕਲ ਵਾਲੀ ਨਢੀ ਕਦੋਂ ਕਿਸੇ ਫ਼ੌਜੀ ਨਾਲ ਵਿਆਹ ਕਰਾਉਣ ਲਈ ਰਾਜ਼ੀ ਹੁੰਦੀ ਹੈ? 'ਨੌਕਰ ਦੀ ਨਾਰ' ਦੀ ਕਿੰਨੀ ਢੁਕਵੀਂ ਵਿਆਖਿਆ ਹੈ ਇਸ ਲੋਕ-ਗੀਤ ਵਿਚ:

ਨੌਕਰ ਦੀ ਨਾਰ, ਜੁਲਾਹੇ ਦੀ ਜੁੱਤੀ,
ਪਈ ਪੁਰਾਣੀ ਹੋ ਜਾਹ ।

(ਹਾਏ ਅਫ਼ਸੋਸ ! ਨਾ ਉਸਨੂੰ ਕਿਸੇ ਹੰਢਾਇਆ, ਨਾ ਉਹਦਾ ਜੋਬਨ ਕਿਸੇ ਮਾਣਿਆਂ। ਰਾਹਾਂ 'ਤੇ ਉਡੀਕਦਿਆਂ ਉਡੀਕਦਿਆਂ ਹੀ ਬੁਢਾਪਾ ਆ ਗਿਆ ।)

ਜੇ ਹਾਣ ਪਰਵਾਣ ਵਰ ਨਹੀਂ ਮਿਲਿਆ, ਤਾਂ ਵਿੰਗੇ ਟੇਢੇ ਢੰਗ ਨਾਲ ਗਿਲੇ ਨਿਹੋਰੇ ਸ਼ੁਰੂ ਹੋ ਜਾਂਦੇ ਹਨ। ਮਜਬੂਰ ਜਵਾਨੀ ਪਿਉ ਨੂੰ ਸੁਣਾ ਕੇ ਗਿੱਧੇ ਵਿਚ ਬੋਲੀਆਂ ਪਾਉਂਦੀ ਹੈ:

ਬਾਗੀਂ ਬਰਨੀਂ ਖਟਣ ਗਿਆ ਸੀ,
ਖਟ ਕੇ ਲਿਆਂਦਾ ਸੋਟਾ ।
ਬਾਬਲ ਵਰ ਟੋਲਿਆ,
ਮੇਰੀ ਗੁੱਤ ਦੇ ਪਰਾਂਦੇ ਨਾਲੋਂ ਛੋਟਾ।

ਪਿਉ ਦੇ ਸਾਹਮਣੇ ਬੋਲੀ ਨਰਮ ਹੈ, ਪਰ ਮਾਂ ਨੂੰ ਉਲਾਮ੍ਹਾ ਦੇਣ ਲੱਗਿਆਂ, ਸ਼ਬਦ ਤਿੱਖੇ ਹੋ ਜਾਂਦੇ ਹਨ। ਭੁੱਖੀ ਜਵਾਨੀ ਬੋਲੀ ਰਾਹੀਂ ਦਿਲ ਦੀ ਹਵਾੜ੍ਹ ਕਢਦੀ ਹੈ:

ਘਰ ਨਾ ਵਿਹੰਦੀਆਂ, ਵਰ ਨਾ ਵਿਹੰਦੀਆਂ

ਬਦਲੇ ਖੋਰੀਆਂ ਮਾਵਾਂ।
ਨਿੱਕੇ ਜਿਹੇ ਮੁੰਡੇ ਨਾਲ ਵਿਆਹ ਕਰ ਦੇਂਦੀਆਂ,
ਦੇ ਕੇ ਚਾਰ-ਕੁ ਲਾਵਾਂ।
ਛੋਜੇ ਚੜ੍ਹਦਾ ਰੋ ਰੋ ਪੈਂਦਾ,
ਫੁੱਲੀਆਂ ਦੇ ਵਰਚਾਵਾਂ।
ਭਖਦੀ ਜਵਾਨੀ ਨੂੰ,
ਦੱਸ, ਕਿਹੜੇ ਖੂਹ ਪਾਵਾਂ ?

(ਇਸ ਤੋਂ ਵੱਡਾ ਨਿਹੋਰਾ ਹੋਰ ਕੀ ਹੋ ਸਕਦਾ ਹੈ।)

ਕਿਸੇ ਗੋਰੀ ਕੁੜੀ ਨੂੰ ਕੋਝਾ ਵਰ ਮਿਲ ਗਿਆ, ਤਾਂ ਤੀਆਂ ਵਿਚ ਨਚਦਿਆਂ ਉਹਨੇ ਆਹ ਦਾ ਨਾਅਰਾ ਮਾਰਿਆ:

ਵਰ ਲਭਿਆ ਗਲੀ ਦਾ ਕੂੜਾ,
ਪਿੰਡ ਦੀ ਮੈਂ ਨਗ ਚੋਣਵੀਂ।

ਅਸਲੋਂ ਸਾਧਾਰਨ ਵਰ ਵੀ ਤਾਂ ਨਾਲ ਤੁਰਦਾ ਨਹੀਂ ਫੱਬਦਾ। ਆਪਣੀ ਚੁਸਤ ਪੁਸ਼ਾਕ ਤੇ ਗਭਰੂ ਦੀ ਢਿਲਕੀ ਹੋਈ ਪੱਗ ਵੱਲੇ ਵੇਖ ਕੇ ਵਿਅੰਗ ਨਾਲ ਨਢੀ ਕਹਿੰਦੀ ਹੈ:

ਜੀਹਨੂੰ ਪੱਗ ਬੰਨਣੀ ਨਾ ਆਵੇ,
ਬਾਬੇ ਮੇਰੇ ਵਰ ਟੋਲਿਆ।

ਦੂਜੀ ਨੇ ਕੋਲੋਂ ਕਿਹਾ, 'ਨੀ, ਤੇਰੇ ਨੂੰ ਤਾਂ ਪੱਗ ਬੰਨ੍ਹਣੀ ਹੀ ਨਹੀਂ ਨਾ ਆਉਂਦੀ, ਪਰ ਮੇਰੇ ਲੇਖਾਂ ਵੱਲੇ ਵੇਖ ਖਾਂ !'

ਮੁੰਡਾ ਰੋਹੀ ਦੀ ਕਿੱਕਰ ਨਾਲੋਂ ਕਾਲਾ,
ਬਾਪੂ ਦੇ ਪਸਿੰਦ ਆ ਗਿਆ।

ਆਪਣੀ ਗ਼ਲਤੀ 'ਤੇ ਪਰਦਾ ਪਾਉਣ ਵਾਸਤੇ ਮਾਪਿਆਂ ਧੀ ਨੂੰ ਦਿਲ-ਬਰੀ ਦੇਂਦਿਆਂ ਕਿਹਾ, ਕਿ ਵਰ ਸਾਉਲਾ ਹੈ, ਪਰ ਘਰ ਤਾਂ ਚੰਗਾ ਹੈ ਨਾਂ। ਵੱਡਿਆਂ ਘਰਾਂ ਦੇ ਕਾਲੇ ਵੀ ਸਲਾਹੁਣ ਯੋਗ ਹੁੰਦੇ ਹਨ।

ਪੁੱਤ ਵੱਡਿਆਂ ਘਰਾਂ ਦੇ ਕਾਲੇ,
ਵੇਖੀਂ, ਧੀਏ ! ਨਿੰਦ ਨਾ ਦੇਈਂ ।

ਜੇ ਕਿਸੇ ਨੇ ਵਰ ਦੀ ਵਡੇਰੀ ਉਮਰ ਦਾ ਗਿਲ੍ਹਾ ਕੀਤਾ, ਤਾਂ ਗਹਿਣਿਆਂ ਦੀ ਪਟਾਰੀ ਅੱਗੇ ਰੱਖ ਕੇ ਉਹਨੂੰ ਵਰਚਾਉਣ ਦਾ ਯਤਨ ਕੀਤਾ ਗਿਆ। ਪਰ ਜਾਣਕਾਰ ਜਵਾਨੀ ਨਿਰੇ ਗਹਿਣਿਆਂ 'ਤੇ ਕਿਵੇਂ ਪਸੀਜੇ ? ਉਹਨੇ ਸੜੇ ਦਿਲ ਦੀ ਹਵਾੜ ਸੜੇ ਹੋਏ ਸ਼ਬਦਾਂ ਵਿਚ ਹੀ ਕਢੀ:

ਅੱਗ ਲਾ ਕੇ ਫੂਕ ਦਿਆਂ ਗਹਿਣੇ,
ਬਾਪੂ ! ਮੁੰਡਾ ਤੇਰੇ ਹਾਣ ਦਾ ।

ਜਦ ਕਿਤੇ ਵੀ ਦਾਦ ਫ਼ਰਯਾਦ ਨਾ ਸੁਣੀ ਗਈ, ਤਾਂ ਮਜਬੂਰ ਜਵਾਨੀ ਫਿੱਸ ਫਿੱਸ ਰੋ ਪਈ:

ਜਾਂ ਮਰ ਜੈ ਮੰਗੇਤਰ ਮੇਰਾ,
ਜਾਂ ਬਾਪੂ ! ਮੈਂ ਮਰ ਜਾਂ ।

ਮਾਂ ਨੇ ਅੱਖਾਂ ਵਿਚ ਹੰਝੂ ਭਰ ਕੇ ਧੀ ਨੂੰ ਦਲਾਸਾ ਦਿਤਾ ਤੇ ਉਹਦੇ ਪਿਉ ਨੂੰ ਨਿਰਦੋਸ਼ ਸਾਬਤ ਕਰਨ ਲਈ, ਸਾਰਾ ਗੁਨਾਂਹ ਵਿਚੋਲੇ ਸਿਰ ਮੜ੍ਹ ਦਿਤਾ। ਵਿਚੋਲੇ ਦਾ ਤਾਂ ਲੇਖਾਂ-ਸੜੀ ਨੂੰ ਕੋਈ ਲਿਹਾਜ਼ ਨਹੀਂ ਸੀ ਨਾਂ ! ਉਹ ਸਭ ਤੋਂ ਬੇ-ਲਿਹਾਜ਼ ਹੋ ਕੇ ਲੱਗੀ ਵਿਚੋਲੇ ਦੇ ਬੱਚੇ ਪਿੱਟਣ:

ਪੁੱਤ ਮਰ ਜੈ ਵਿਚੋਲਿਆ ਤੇਰਾ,
ਹਾਣ ਦਾ ਨਾ ਵਰ ਟੋਲਿਆ ।

ਪਰ ਜੇ ਜੋੜੀ ਚੰਗੀ ਮਿਲ ਜਾਏ, ਤਾਂ ਵਿਚੋਲਾ ਅਸੀਸਾਂ ਲੈਣ ਦਾ ਹੱਕਦਾਰ ਵੀ ਹੋ ਸਕਦਾ ਹੈ ।

ਤੇਰਾ ਵਿਚ ਸੁਰਗਾਂ ਦੇ ਵਾਸਾ,
ਜੋੜੀਆਂ ਰਲਾਉਣ ਵਾਲਿਆ ।

(ਵਿਚੋਲੇ ਬਣਨ ਦਾ ਚੱਾ ਰੱਖਣ ਵਾਲਿਆਂ ਨੂੰ, ਉਪਰਲੇ ਦੋਵੇਂ

ਗੀਤ ਹਰ ਵੇਲੇ ਯਾਦ ਰਖਣੇ ਚਾਹੀਦੇ ਹਨ।)

ਇਕ ਗੱਲ ਹੋਰ ਵੀ ਚੇਤੇ ਰਖਣੀ ਚਾਹੀਦੀ ਹੈ, ਕਿ ਦੁਹਾਜੂ ਭਾਵੇਂ ਸੋਨੇ ਦਾ ਵੀ ਹੋਵੇ, ਕੋਈ ਕੁਆਰੀ ਕੁੜੀ ਉਹਨੂੰ ਪਸੰਦ ਨਹੀਂ ਕਰਦੀ। ਇਹ ਕੁਆਰੇ ਦਿਲ ਦੀ ਨੇੜੇ ਹੋ ਕੇ ਸੁਣੀ ਹੋਈ ਧੜਕਣ ਹੈ:

ਹੌਲੇ, ਹੌਲੇ, ਹੌਲੇ,
ਗੱਡੀ ਹੋ ਗਈ ਵਣਾ ਦੇ ਉਹਲੇ,
ਗੱਡੀ ਵਿਚ ਮੈਂ ਰੋਵਾਂ,
ਮੇਰੀ ਕੱਤਣੀ 'ਚ ਰੋਣ ਪਟੋਹਲੇ,
ਇਕ ਤੰਦ ਘੱਟ ਪੈ ਗਿਆ,
ਛੋਟੀ ਨਣਦ ਗਲੋਟੇ ਤੋਲੇ,
ਨਾਰ ਦੁਹਾਜੂ ਦੀ,
ਅਖੀਆਂ ਭਰ ਭਰ ਡੋਹਲੇ।

ਉਹਦੇ ਚੁੱਪ-ਹੰਝੂਆਂ ਦੀ ਫ਼ਰਯਾਦ ਕਿਸੇ ਨਾ ਸੁਣੀ, ਤਾਂ ਉਹਨੇ ਉੱਚੀ ਕੂਕ ਮਾਰੀ:

ਮਗਰ ਦੁਹਾਜੂ ਦੇ,
ਰੋਂਦੀ, ਬਾਬਲਾ! ਜਾਵਾਂ।

ਉਮਰਾ ਭਰ ਏਸ ਮਸਲੇ 'ਤੇ ਵਿਚਾਰ ਕਰ ਕੇ ਕਿਸੇ ਭਾਗਵਾਨ ਦੇ ਲੇਖਾਂ ਨੂੰ ਸਲਾਹੁੰਦਿਆਂ ਹੋਇਆਂ ਲਿਖੜਨ ਲੱਗੀਆਂ ਨਵੀਆਂ ਨੇ ਆਖ਼ਰੀ ਬੋੱਲੀ ਪਾਈ:

ਚਿੱਟੇ ਚੋਲ ਜਿਨ੍ਹਾਂ ਨੇ ਪੁੰਨ ਕੀਤੇ,
ਰੱਡ ਨੇ ਬਣਾਈਆਂ ਜੋੜੀਆਂ।

## ਉਪਮਾ—ਤਸ਼ਬੀਹ— ਤੇ ਅੱਤ ਕਥਨੀ

ਇਹਨਾਂ ਸਾਧਾਰਨ ਲੋਕ-ਗੀਤਾਂ ਵਿਚ ਵੱਡੇ ਵੱਡੇ ਕਵੀਆਂ ਨੂੰ ਹੈਰਾਨ ਕਰ ਦੇਣ ਵਾਲੀਆਂ ਉਪਮਾਵਾਂ ਹਨ, ਤੇ ਬੜੀਆਂ ਢੁਕਵੀਆਂ।

ਕੁਛ-ਕੁ ਉਦਾਹਰਣਾਂ:

ਮੇਰੀ ਨਣਦ ਚਲੀ ਮੁਕਲਾਵੇ,
ਅਲਸੀ ਦੇ ਫੁੱਲ ਵਰਗੀ।
ਮੇਰੀ ਨਣਦ ਚੱਲੀ ਮੁਕਲਾਵੇ,
ਪਿਪਲੀ ਦੇ ਪੱਤ ਵਰਗੀ।
ਲੱਛੀ, ਬਨਤੋ ਧਰਮ ਦੀਆਂ ਭੈਣਾਂ,
ਲਗਰਾਂ ਤੂਤ ਦੀਆਂ।
ਕਾਲਾ ਨਾਗ ਚਰ੍ਹੀ ਵਿਚ ਸ਼ੂਕੇ,
ਗੁਜਰੀ ਦੀ ਗੁੱਤ ਵਰਗਾ।
ਕਹਿੰਦਾ: ਗੁੱਤ ਦੀ ਬਣਾ ਲਈ ਸਪਣੀ,
ਨਿੱਤ ਮੈਨੂੰ ਮਿਹਣੇ ਮਾਰਦਾ।
ਤੇਰੇ ਲੌਂਗ ਦਾ ਪਿਆ ਲਿਸ਼ਕਾਰਾ
ਹਾਲੀਆਂ ਨੇ ਹਲ ਡੱਕ ਲਏ।
ਜਦ ਬਿਸ਼ਨੀ ਬਾਗ਼ ਵਿਚ ਆਈ,
ਭੌਰਾਂ ਨੂੰ ਭੁਲੇਖਾ ਪੈ ਗਿਆ।
ਕਾਲੀ ਰਾਤ ਨੂੰ ਬਣਾ ਦੇ ਚਾਨਣੀ,
ਮੂੰਹ ਉਤੋਂ ਘੁੰਡ ਚੁੱਕ ਕੇ।
ਕਿਤੇ ਦਾਗ਼ ਨਾ ਸਜਣ ਦੇ ਪੈ ਜੈ,
ਹੌਲੀ ਹੌਲੀ ਝਾਕ ਚੰਨ ਵੇ।
ਲੌਂਗ ਵਾਲੀ ਨੇ ਭੁਨਾ ਲਏ ਗੋਡੇ,
ਤੀਲੀ ਵਾਲੀ ਖਾਲ ਟੱਪ ਗਈ।
ਮੇਰੀ ਖ਼ਬਰ ਲੈਣ ਨਾ ਆਇਓਂ,
ਡਿੱਗ ਪਈ ਹਰਮਲ ਤੋਂ।

ਕਿਤੇ ਕਿਤੇ ਤਾਂ ਹੁਨਰ ਦੀਆਂ ਸਿਖ਼ਰਾਂ ਨੂੰ ਛੋਹਿਆ ਹੈ। ਵੇਖੋ, ਸਪੇਰਿਆਂ ਨੂੰ ਵੀ ਸਪੋਲੀਆਂ ਤੋਂ ਡਰ ਆ ਰਿਹਾ ਹੈ।

ਵਾਲ ਗੋਰੀ ਦੇ ਬਿਸੀਅਰ ਕਾਲੇ,
ਡਰਦੀ ਮਾਂ ਵੀ ਨਾ ਗੁੰਦੇ।

ਕੋਈ ਕੋਈ ਗੀਤ ਬੜਾ ਗੁਹਜ ਭਰਿਆ ਹੈ; ਸ਼ਬਦ ਸਾਦੇ, ਪਰ ਅਰਥਾਂ ਵਿਚ ਲੋਹੜੇ ਦੀ ਡੂੰਘਾਈ ਹੈ:

ਬੁਢਾ ਬੁਢੀ ਦੇ ਸਰ੍ਹਾਣੇ ਬਹਿ ਕੇ ਰੋਵੇ,
ਆਲੇ ਭੋਲੇ ਆ ਗਏ ਵਿਕਣੇ।

ਆਲੇ ਭੋਲੇ (ਮੱਟੀ ਦੇ ਖਿਡਾਉਣੇ) ਵਿਕਣੇ ਆਏ। ਛੋਟੇ ਛੋਟੇ ਬਾਲ ਝੋਲੀਆਂ ਵਿਚ ਦਾਣੇ ਪਾ ਕੇ ਗਲੀ ਵੱਲ ਭੱਜੇ। ਪਰ ਇਸ ਘਰ ਵਿਚ ਆਲੇ ਭੋਲੇ ਖ਼ਰੀਦਣ ਵਾਲਾ ਕੋਈ ਨਹੀਂ। ਬੇ-ਔਲਾਦ ਬੁਢਾ, ਜੀਵਨ-ਸਾਥਣ ਦੇ ਸਰ੍ਹਾਣੇ ਬਹਿ ਕੇ ਰੋਣ ਲੱਗ ਪਿਆ। (ਕੀ ਉਹ ਬੁਢੜੀ ਨੂੰ ਕਸੂਰਵਾਰ ਠਹਿਰਾ ਰਿਹਾ ਹੈ? ਜਾਂ ਆਪਣੀ ਕਿਸਮਤ ਨੂੰ ਝੂਰ ਰਿਹਾ ਹੈ?)

## ਆਰਥਕ ਮਸਲਾ

ਜੀਵਨ ਨੂੰ ਕਾਇਮ ਤੇ ਹਰਿਆ ਭਰਿਆ ਰੱਖਣ ਵਾਸਤੇ ਲੋੜਾਂ ਪੂਰੀਆਂ ਹੋਣੀਆਂ ਜ਼ਰੂਰੀ ਹਨ। ਪੇਂਡੂ ਜਨਤਾ ਦੀਆਂ ਲੋੜਾਂ ਕਿੱਥੋਂ ਤਕ ਪੂਰੀਆਂ ਹੁੰਦੀਆਂ ਹਨ? ਇਸ ਆਰਥਕ ਮਸਲੇ ਉਤੇ ਬਹੁਤ ਸਾਰੇ ਗੀਤ ਮਿਲਦੇ ਹਨ। ਜਿਵੇਂ:

ਸਾਹੇ ਜੱਟ ਕਰਜ਼ਾਈ ਕੀਤੇ,
ਪਿੰਡ ਦੇ ਬਾਣੀਏਂ ਨੇ।
ਛਿੱਲਾਂ ਪੰਦਰਾਂ ਨਾ ਜੱਟ ਹੱਥ ਆਈਆਂ,
ਬੋਹਲ ਸਾਰਾ ਵੇਚ ਸੁਟਿਆ।
ਮੇਰਾ ਮਾਮਲਾ ਨਾ ਪੂਰਾ ਹੋਇਆ,
ਕੱਤੇਂ ਦੀ ਕਪਾਹ ਵੇਚ ਕੇ।
ਜਿਹੜੇ ਬਹੁਤੀਆਂ ਜਮੀਨਾਂ ਵਾਲੇ,

ਮਾਮਲੇ ਨੂੰ ਵੇਖੇ ਜਾਣਗੇ।

(੧੯੩੪ ਈ. ਵਿਚ ਜਿਨਸਾਂ ਦੇ ਭਾ ਹੱਦੋਂ ਥੱਲੇ ਗਿਰ ਗਏ ਸਨ। ਕਣਕ ੧॥–) ਮਣ ਤੇ ਕਪਾਹ ੫) ਮਣ ਵਿਕੀ ਸੀ। ਓਦੋਂ ਕੋਈਆਂ ਘਰਾਂ ਦੇ ਮਾਮਲੇ ਵਾਰੰਟਾਂ ਨਾਲ ਹੀ ਤਰੇ ਸਨ।)

ਜਦੋਂ ਮੁੱਕ ਗਏ ਘੜੇ 'ਚੋਂ ਦਾਣੇ,
ਬਣ ਗਿਆ ਸਿੰਘ ਸਭੀਆ।
ਮੁੰਡੇ ਮਰ ਗਏ ਕਮਾਈਆਂ ਕਰਦੇ,
ਅਜੇ ਤੇਰੇ ਬੰਦ ਨਾ ਬਣੇ।
ਐਵੇਂ ਮਰ ਗਈ ਕੂਚਦੀ ਅੱਡੀਆਂ,
ਬਾਂਕਾਂ ਨਾ ਜੁੜੀਆਂ।
ਐਵੇਂ ਕੰਨ ਪੜਵਾਉਂਦੀ ਮਰ ਗਈ,
ਡੰਡੀਆਂ ਨਾ ਜੁੜੀਆਂ।
ਅੰਮਾਂ ਨਿੱਤ ਨਹੀਂ ਬਜਾਰੇ ਆਉਣਾ,
ਖਾ ਲੈ ਦਿਉਰਾ ਨਾਸਪਾਤੀਆਂ।

(ਕਿਉਂ ? ਕਿੱਡੀ ਛਾਲ ਮਾਰੀ ਸੁ। ਪਰ ਜੇਬ ਵੱਲੇ ਵੀ ਵੇਖਣਾ ਹੋਇਆ ਨਾਂ !)

## ਇਤਿਹਾਸਕ ਇਸ਼ਾਰੇ

ਕੇਈਆਂ ਲੋਕ-ਗੀਤਾਂ ਵਿਚ ਇਤਿਹਾਸਕ ਰਵਾਇਤਾਂ ਬਾਰੇ ਇਸ਼ਾਰੇ ਹਨ। ਜਿਵੇਂ:

ਸੁੱਤੀ ਪਈ ਨੂੰ ਭੈਣੋ ਨੀ, ਮੈਨੂੰ ਸੁਫਨਾ ਆਇਆ
ਭੈਣੋ ਦਿਹੋ ਵਧਾਈਆਂ ਨੀ, ਝੰਡਾ ਅਟਕਾਂ 'ਤੇ ਲਾਇਆ
ਕਤਦਿਆਂ ਕਤਦਿਆਂ ਨੀ, ਮੇਰਾ ਮੋਢਾ ਫੁਰਿਆ
ਭੈਣੋ ਦਿਹੋ ਵਧਾਈਆਂ ਨੀ, ਸਿੰਘ ਅਟਕਾਂ ਤੋਂ ਤੁਰਿਆ
ਸੁੱਤੀ ਪਈ ਦੀ ਭੈਣੋ ਨੀ, ਮੇਰੀ ਬੇਸਰ ਹੱਲੀ

ਮੈਨੂੰ ਦਿਹੋ ਵਧਾਈਆਂ ਨੀ, ਸਿੰਘਾਂ ਦਿੱਲੀ ਮੱਲੀ
... ... ... ... ... ... ... ... ... ... ... ... ... ...
ਪਾ ਲੈ ਤੱਤਿਆਂ ਥੰਮ੍ਹਾਂ ਨੂੰ ਜੱਫੀਆਂ,
ਵੇਖੂੰ ਤੈਨੂੰ ਰਾਮ ਰਖਦਾ।

ਹੋਰ:
ਸਾਰੇ ਪਿੰਡ ਦੇ ਸਰਾਧ ਬੰਦ ਕੀਤੇ,
ਸਿੰਘਾਂ ਵੇਖੋ ਅੱਤ ਚੁੱਕ ਲਈ।

ਮੁਕਦੀ ਗੱਲ, ਜੀਵਨ ਦੇ ਹਰ ਪੱਖ ਉਤੇ ਲੋਕ-ਗੀਤ ਮਿਲਦੇ ਹਨ।

ਉਪਰਲੇ ਕੁਛ ਪਰਮਾਣ ਗੀਤਾਂ ਦੀ ਵੰਨਗੀ ਮਾਤਰ ਹਨ। ਗੀਤ ਵਿਚ ਆਪਣੀਆਂ ਹੀ ਕੁਛ ਖ਼ਾਸ ਖ਼ੂਬੀਆਂ ਹਨ। ਜਿਵੇਂ ਹਰ ਨਜ਼ਮ 'ਗ਼ਜ਼ਲ' ਨਹੀਂ, ਓਵੇਂ ਹਰ ਛੋਟੀ ਤੇ ਗਾਈ ਜਾਣ ਵਾਲੀ ਕਵਿਤਾ 'ਗੀਤ' ਨਹੀਂ।

ਗੀਤਾਂ ਦੀ ਇਸ 'ਨਿੱਜੀ ਨੁਹਾਰ' ਨੂੰ ਸਾਹਮਣੇ ਰਖ ਕੇ ਹੀ ਮੈਂ ਅਗਲੇ ਗੀਤ ਲਿਖੇ ਹਨ। ਮੇਰੇ ਗੀਤ ਕਿੰਨੇ-ਕੁ ਸਫਲ ਹਨ ? ਇਸਦਾ ਨਿਰਨਾ ਕਰਨਾ ਮੇਰਾ ਕੰਮ ਨਹੀਂ, ਕਿਸੇ ਪੜਚੋਲੀਏ ਦਾ ਹੈ।

ਲੁਧਿਆਣਾ }
੬–੫–੫੬ }

ਸੋਹਣ ਸਿੰਘ
'ਸੀਤਲ'

ਨੋਟ: ਅਗਲੇ ਦੋਵੇਂ ਲੇਖ ਮੇਰੇ ਛੋਟੇ ਲੜਕੇ (ਰਘਬੀਰ ਸਿੰਘ 'ਸੀਤਲ') ਦੇ ਲਿਖੇ ਹਨ, ਜੋ ਪੰਜਾਬੀ ਮਾਸਕ ਪੱਤਰ 'ਕਵਿਤਾ' ਵਿਚ ਛਪੇ ਸਨ। ਪਾਠਕਾਂ ਦੀ ਦਿਲਚਸਪੀ ਵਾਸਤੇ ਏਥੇ ਛਾਪ ਰਿਹਾ ਹਾਂ।

'ਸੀਤਲ'

# ਲੋਕ ਗੀਤਾਂ ਦੀ ਮਹੱਤਤਾ

ਪੰਜਾਬ ਗੀਤਾਂ ਦਾ ਦੇਸ ਹੈ। ਪੰਜਾਬੀਆਂ ਦੀ ਹਿੱਕ ਵਿਚ ਕਵੀ ਦਾ ਦਿਲ ਹੈ। ਪੰਜਾਬੀਆਂ ਦਾ ਜੀਵਨ ਕਿਸੇ ਡੂੰਘੇ ਰਾਗ ਵਿਚ ਗੜੁੰਦ ਹੋਈ ਕਵਿਤਾ ਹੈ। ਉਹ ਕੌਣ ਹੈ, ਜਿਹੜਾ ਪੰਜਾਬ ਦੇ ਛਲਾਂ ਮਾਰਦੇ ਦਰਿਆਵਾਂ, ਨਚਦੇ ਝਰਨਿਆਂ, ਵਹਿੰਦੇ ਖਾਲਾਂ, ਖਿੜ ਖਿੜ ਹਸਦੇ ਬਾਗ਼ਾਂ, ਲਹਿ-ਲਹਾਂਦੀਆਂ ਫ਼ਸਲਾਂ, ਕੁੜੀਆਂ ਦੇ ਤ੍ਰਿਵਣਾਂ ਤੇ ਗਭਰੂਆਂ ਦੇ ਭੰਗੜਿਆਂ ਨੂੰ ਵੇਖੇ, ਤਾਂ ਉਹਦੇ ਦਿਲ ਵਿਚ ਖ਼ੁਸ਼ੀ ਨਾਲ ਕੁਤਕੁਤਾੜੀਆਂ ਨਾ ਨਿਕਲਨ? ਪੰਜਾਬ ਦੇ ਵਾਢੀਆਂ ਕਰਦੇ ਗਭਰੂ, ਮੰਞੂ ਚਾਰਦੇ ਮੁੰਡੇ, ਦੁਧ ਰਿੜਕਦੀਆਂ ਸੁਆਣੀਆਂ, ਸਾਗ ਤੋੜਦੀਆਂ ਗੰਦਲਾਂ ਵਰਗੀਆਂ ਸੋਹਲ ਮੁਟਿਆਰਾਂ, ਹਲ ਵਾਹੁੰਦੇ ਹਾਲੀ, ਸਦਾ ਕਵਿਤਾ ਵਿਚ ਰੰਗੇ ਰਹਿੰਦੇ ਹਨ। ਕਵਿਤਾ ਇਹਨਾਂ ਦੇ ਭਖਦੇ ਲਹੂ ਵਿਚੋਂ ਆਪ-ਮੁਹਾਰੀ ਫੁੱਟ ਫੁੱਟ ਨਿਕਲਦੀ ਰਹਿੰਦੀ ਹੈ।

ਪੰਜਾਬ ਦੇ ਲੋਕ-ਗੀਤ ਪੰਜਾਬੀਆਂ ਦੇ ਚੱਾ ਮਲ੍ਹਾਰਾਂ ਨਾਲ ਡੁੱਲ੍ਹਦੇ ਦਿਲਾਂ ਦੀਆਂ ਉਛਲਦੀਆਂ ਛੱਲਾਂ ਹਨ। ਇਹਨਾਂ ਵਿਚ ਖ਼ੁਸ਼ੀ, ਗ਼ਮੀ, ਮੇਲੇ, ਵਿਛੋੜੇ, ਰੋਸੇ, ਮਨੇਵੇਂ, ਆਦਿ ਸੰਸਕਾਰਾਂ ਦੇ ਵਖੋ ਵੱਖ ਪ੍ਰਭਾਵਾਂ ਹੇਠ ਪੈਦਾ ਹੋਏ ਵਲਵਲੇ ਹਨ। ਇਹਨਾਂ ਵਿਚ ਅੱਲ੍ਹੜ ਪੰਜਾਬਣਾਂ ਦੇ ਸ਼ਰਮੀਲੇ ਨਖ਼ਰੇ ਤੇ ਮਨਚਲੇ ਗਭਰੂਆਂ ਦੀਆਂ ਅਲਬੇਲੀਆਂ ਅਦਾਵਾਂ ਹਨ। ਗੀਤਾਂ ਦੇ ਇਕ ਇਕ ਬੋਲ ਵਿਚ ਜਿਉਂਦੇ ਪੰਜਾਬ ਦਾ ਖੁੱਲ੍ਹਾ-ਡੁੱਲ੍ਹਾ ਸੁਭਾਅ ਤੇ ਭਰਵਾਂ ਰਹਿਣ ਸਹਿਣ ਪਿਆਰ ਭਿੰਨੀਆਂ ਸੁਰਾਂ ਨਾਲ ਅਲਾਪ ਕਰ ਰਿਹਾ ਹੈ। ਇਹ

ਨਿਰਛਲ ਰੂਹਾਂ ਦੇ ਗੀਤ ਹਨ। ਇਹਨਾਂ ਵਿਚੋਂ ਪਿਆਰ ਭਰੀਆਂ ਮਿਲਣੀਆਂ ਦੇ ਹਾਸੇ ਤੇ ਵਿਛੋੜੇ ਦੀਆਂ ਚੀਸਾਂ ਸਾਫ਼ ਸੁਣਾਈ ਦੇਂਦੀਆਂ ਹਨ। ਪੰਜਾਬ ਦੇ ਤਾਂ ਝਲਦਾਂ ਦੇ ਗਲਾਂ ਦੀਆਂ ਟੱਲੀਆਂ ਵਿਚੋਂ ਵੀ ਝਾਂਜਰ ਦੀ ਛਣਕਾਰ ਦਾ ਭੁਲੇਖਾ ਪੈਂਦਾ ਹੈ। ਪੰਜਾਬ ਦਾ ਹਰ ਬੋਲ ਗੀਤ ਹੈ। ਇਹਨਾਂ ਵਿਚ ਰਾਗ ਹੈ, ਲੈ ਹੈ, ਵਲਵਲਾ ਹੈ, ਰੁਮਾਂਸ ਹੈ, ਧੂਹ ਹੈ। ਇਹ ਜੀਵਨ ਦਾ ਅਸਲੀ ਸਾਹਿਤ ਹੈ, ਜੀਹਦੇ ਵਿਚੋਂ ਨਰੋਆ ਜੀਵਨ ਮੂੰਹ ਤੋਂ ਘੁੰਡ ਲਾਹ ਕੇ ਸਾਡੇ ਸਾਹਮਣੇ ਖੜਾ ਹੈ। ਇਹ 'ਮਹਾਂ ਕਵੀਆਂ', 'ਮਹਾਂ ਨਾਟਕ ਕਾਰਾਂ', 'ਮਹਾਂ ਕਲਾਕਾਰਾਂ' ਦਾ ਦਿਮਾਗ਼ ਖਰੋਚ ਖਰੋਚ ਕੇ ਤੇ ਦੰਦਾਂ ਵਿਚ ਕਲਮਾਂ ਟੱਕ ਟੁੱਕ ਕੇ ਲਿਖਿਆ ਹੋਇਆ ਸਾਹਿਤ ਨਹੀਂ, ਸਗੋਂ ਸੈ-ਸੁਭਾਂ ਪਰਗਟ ਹੋਏ ਵਲਵਲੇ ਹਨ। ਇਹਨਾਂ ਦੋਹਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਇਕ ਚਾਨਣ ਹੈ, ਦੂਜਾ ਉਸਦਾ ਪਰਤੋ ਹੈ। ਇਕ ਵਿਚ ਜੀਵਨ ਦੀ ਅਸਲੀਅਤ ਹੈ, ਦੂੱਜੇ ਵਿਚ ਕਲਾ ਨਾਲ ਚਮਕਾ-ਇਆ ਹੋਇਆ ਅਸਲੀਅਤ ਦਾ ਥੋੜਾ ਜਿਹਾ ਹਿੱਸਾ ਹੈ। ਇਕ ਵਿਚ ਅਲ੍ਹੜਪਨ ਹੈ, ਦੂੱਜੇ ਵਿਚ ਹੁਨਰ ਦੀ ਸਿਖ਼ਰ ਹੈ। ਇਕ ਦੇ ਉਦਾਲੇ ਅਣਛੋਹੀਆਂ ਰੀਝਾਂ ਭਰੇ ਚਾਅ ਤੇ ਵਿਛੋੜੇ ਦੀਆਂ ਚੀਸਾਂ ਹਨ ਤੇ ਦੂਜੇ ਵਿਚ ਕਲਮੀ ਹੁਨਰ ਦੇ ਹਾਸਿਆਂ ਤੇ ਰੋਣਿਆਂ ਦੀਆਂ ਘੁਮਣ-ਘੇਰੀਆਂ। ਇਕ ਵਿਚ ਜੀਵਨ ਹਰ ਸਵੇਰ ਤ੍ਰੇਲ ਧੋਤੇ ਫੁੱਲਾਂ ਵਾਂਗ ਨਿਖਰਦਾ ਹੈ, ਪਰ ਦੂੱਜੇ ਵਿਚ ਦਮਾਗ਼ ਦੇ ਜ਼ੋਰ ਨਾਲ ਉਹਦੇ ਉਤੇ ਪਰਦਿਆਂ ਦੀਆਂ ਤਹਿਆਂ ਜਮਾਈਆਂ ਜਾਂਦੀਆਂ ਹਨ। ਕਿਤੇ ਕਿਤੇ ਅਲ੍ਹੜਪਨ ਤੇ ਹੁਨਰ ਦੋਵੇਂ ਕੱਠੇ ਰਲ ਕੇ ਸਟੇਜ 'ਤੇ ਆ ਖਲੋਤੇ ਹਨ। ਇਹ ਹੈ ਲੋਕ-ਗੀਤਾਂ ਦੀ ਮਹਤਤਾ।

ਡਾ. ਬਾਰੋ ਆਪਣੀ ਪ੍ਰਸਿੱਧ ਪੁਸਤਕ 'ਇੰਡੀਆ ਐਂਡ ਲੈਂਗੁ-ਇਜਿਜ਼' ਵਿਚ ਲਿਖਦਾ ਹੈ, 'ਜੇ ਅੰਗਰੇਜ਼ੀ ਕੋਲ ਪੰਜਾਬੀ ਵਰਗੇ ਲੋਕ-ਗੀਤ ਹੁੰਦੇ, ਤਾਂ ਅੰਗਰੇਜ਼ੀ ਸਾਹਿਤ ਉਸ ਟੀਸੀ 'ਤੇ ਅਪੜਿਆ ਹੁੰਦਾ, ਜਿਸ ਦਾ ਹੁਣ ਸੁਪਨਾ ਵੀ ਨਹੀਂ ਲਿਆ ਜਾ ਸਕਦਾ।'

ਦੁਨੀਆਂ ਦੀਆਂ ਸਿਖ਼ਰ-ਚੜ੍ਹੀਆਂ ਬੋਲੀਆਂ ਦੇ ਬਰਾਬਰ ਰੱਖ ਕੇ ਇਹਨਾਂ ਕੁਆਰੇ ਜਜ਼ਬਿਆਂ ਭਰੇ ਲੋਕ-ਗੀਤਾਂ ਨੂੰ ਪਰਖਿਆ ਜਾਏ, ਤਾਂ ਇਹਨਾਂ ਦੀ ਮਹੱਤਤਾ ਦਾ ਰੰਗ ਉਘੜਦਾ ਹੈ। ਸੰਸਾਰ ਪ੍ਰਸਿੱਧ ਨਾਟਕ-ਕਾਰ ਸ਼ੇਕਸਪੀਅਰ Shakespeare ਹੁਨਰ ਵਿਚ ਆਪਣਾ ਸਾਨੀ ਕੋਈ ਨਹੀਂ ਰੱਖਦਾ। ਰੋਮੀਓ ਜੀਯੂਲਟ (Romeo & Juliet) ਉਹਦਾ ਚੋਟੀ ਦਾ (ਮਾਸਟਰ ਪੀਸ) ਨਾਟਕ ਮੰਨਿਆਂ ਜਾਂਦਾ ਹੈ। ਉਸ ਵਿਚ 'ਰੂਪ' ਤੇ 'ਰੀਝ' ਬਾਰੇ ਇਉਂ ਲਿਖਦਾ ਹੈ:

See, how she leans her cheek upon her hand
O, that I have a glove upon that hand.
That I might touch that cheek.

(ਵੇਖੋ, ਉਹ ਆਪਣੇ ਹੱਥ ਉਤੇ ਆਪਣੀ ਗੱਲ੍ਹ ਰੱਖ ਕੇ ਕਿਵੇਂ ਝੁਕੀ ਖਲੀ ਹੈ। ਕਾਸ਼! ਮੈਂ ਉਸ ਹੱਥ ਦਾ ਦਸਤਾਨਾ ਹੁੰਦਾ, ਤਾਂ ਜੋ ਮੈਂ ਉਸ ਗੱਲ੍ਹ ਦੀ ਛੁਹ ਪ੍ਰਾਪਤ ਕਰ ਲੈਂਦਾ।)

ਏਸੇ 'ਰੀਝ' ਨੂੰ ਪੰਜਾਬੀ ਲੋਕ-ਗੀਤ ਦਾ ਰਚਨਹਾਰ ਇਉਂ ਪਰਗਟ ਕਰਦਾ ਹੈ:

ਸਾਡੇ ਨਾਲੋਂ ਬਟਨ ਚੰਗੇ,
ਜਿਹੜੇ ਛਾਤੀ ਨਾਲ ਲਾਏ ਹੋਏ ਨੇ।
ਤੇਰੀ ਧੌਣ 'ਤੇ ਲਟਕਦਾ ਆਵਾਂ,
ਲੋਗੜੀ ਦਾ ਫੁੱਲ ਬਣ ਕੇ।
ਤੇਰੇ ਗਲ ਦਾ ਤਵੀਤ ਬਣ ਜਾਵਾਂ,
ਹਿੱਕ ਉਤੇ ਫਿਰਾਂ ਲੇਟਦਾ।

ਮਹਾਨ ਸ਼ੇਕਸਪੀਅਰ ਦੀਆਂ ਇਹਨਾਂ ਪ੍ਰਸਿਧ ਸਤਰਾਂ ਦਾ ਭਾਵ, ਇਸ ਗਭਰੂ ਦੇ ਭਾਵਾਂ ਤੋਂ ਵੱਖਰਾ ਨਹੀਂ। ਪਰ ਸ਼ੇਕਸਪੀਅਰ ਨੂੰ ਦੁਨੀਆਂ ਦਾ ਸਭ ਤੋਂ ਵੱਡਾ ਕਲਾਕਾਰ ਮੰਨਿਆਂ ਗਿਆ ਹੈ, ਤੇ ਉਸ

ਗਭਰੂ ਨੂੰ 'ਲੁੱਚਾ', 'ਲਫੰਗਾ' ਆਦਿ ਕਈ ਖ਼ਿਤਾਬ ਮਿਲ ਗਏ ਹਨ। ਕਾਰਨ ? ਹੇਠਲੀਆਂ ਸਤਰਾਂ ਦੇ ਮਗਰ ਕਿਸੇ 'ਮੰਨੇ ਹੋਏ' ਸਾਹਿੱਤ-ਕਾਰ ਦਾ ਨਾਮ ਨਹੀਂ ਹੈ।

ਅੰਗਰੇਜ਼ੀ ਸਾਹਿੱਤ ਵਿਚੋਂ ਰੁਮਾਂਟਿਕ ਕਵੀਆਂ ਦਾ ਨਾਂ ਲੈਣ ਲਗਿਆਂ, ਸ਼ੈਲੇ Shelley ਤੇ ਕੀਟਸ Keats ਨੂੰ ਨਹੀਂ ਭੁਲਾਇਆ ਜਾ ਸਕਦਾ। ਕੀਟਸ ਆਪਣੀ ਜਿਨਸੀ-ਭੁੱਖ ਦੀ ਤ੍ਰਿਪਤੀ ਵਾਸਤੇ ਖ਼ਾਹਸ਼ ਪਰਗਟ ਕਰਦਾ ਹੈ:

Give me woman, wine and snuff,
Until I cry out, O hold enough.

(ਮੈਨੂੰ ਇਸਤਰੀ, ਸ਼ਰਾਬ ਤੇ ਨਸਵਾਰ ਦਿਤੀ ਜਾਵੇ, ਜਿੰਨਾ ਚਿਰ ਮੈਂ ਬੱਸ ਨਾ ਕਹਾਂ।)

ਕੀਟਸ ਦੀ ਇਸਤਰੀ-ਪਿਆਰ ਦੀ ਮੰਗ ਨਾਲ ਸ਼ਰਾਬ ਤੇ ਨਸਵਾਰ ਦੀ ਭੁੱਖ ਵੀ ਰਲੀ ਹੋਈ ਹੈ। ਜੇ ਮਗਰਲੀਆਂ ਦੋਵੇਂ ਚੀਜ਼ਾਂ ਨਾ ਮਿਲਦੀਆਂ, ਤਾਂ ਉਹਦੀ ਪਹਿਲੀ ਰੀਝ ਫਿੱਕੀ ਪੈ ਜਾਂਦੀ। ਟਾਕਰੇ ਤੇ ਲੋਕ-ਕਵੀ ਦੀ ਖ਼ਾਹਸ਼ ਕਿੰਨੀ ਪਵਿੱਤਰ ਹੈ, ਜੋ ਇਸਤਰੀ-ਪਿਆਰ ਤੋਂ ਅੱਗੇ ਅੱਖ ਉਠਾ ਕੇ ਵੀ ਨਹੀਂ ਝਾਕਦੀ। ਕਹਿੰਦਾ ਹੈ:

ਤੇਰੀ ਚੂਪ ਲਾਂ ਬੁੱਲ੍ਹਾਂ ਦੀ ਲਾਲੀ,
ਮਛਲੀ ਦਾ ਪੱਤ ਬਣ ਕੇ।

ਪਰ 'ਮੈਂ ਨਾ ਮਾਨੂੰ' ਸਿਧਾਂਤ ਦਾ ਧਾਰਨੀ ਪੜਚੋਲੀਆ ਕਹੇਗਾ, ਕਿ ਕਿਸੇ ਗੁੰਮ-ਨਾਮ ਲੋਕ-ਕਵੀ ਦਾ ਮਹਾਂ ਕਵੀ 'ਕੀਟਸ' ਨਾਲ ਕੀ ਮੁਕਾਬਲਾ ? ਕੀਟਸ ਦੀਆਂ ਇਹਨਾਂ ਸਤਰਾਂ ਵਿਚ ਤਾਂ ਜੀਵਨ ਦਾ ਫ਼ਿਲਸਫ਼ਾ ਬੰਦ ਹੈ। ਪਰ ਇਸ ਲੋਕ-ਗੀਤ ਵਿਚ ਕੀ ਹੈ ? ਨਿਰਾ ਨੰਗਾ-ਪਨ, ਵਿਗੜੇ ਹੋਏ ਮੁੰਡਿਆਂ ਦੀ ਜਿਨਸੀ-ਭੁੱਖ ਦਾ ਨੰਗਾ ਨਾਚ।

ਅੰਗਰੇਜ਼ੀ ਦਾ ਦੂਜਾ ਰੁਮਾਂਟਿਕ ਕਵੀ ਸ਼ੈਲੇ ਸੁੰਦਰਤਾ ਦੀ ਤਾਰੀਫ਼

ਵਿਚ ਲਿਖਦਾ ਹੈ:

.........her beauty made
The bright world dim, and every thing beside her
Seemed like the fleeting image of a shade.

(ਉਹਦੀ ਸੁੰਦਰਤਾ ਦੇ ਸਾਹਮਣੇ ਸੰਸਾਰ ਦੀ ਸਾਰੀ ਸੁੰਦਰਤਾ ਮਾਤ ਪੈ ਗਈ ਹੈ। ਉਹਦੇ ਆਸੇ ਪਾਸੇ ਹਰ ਸ਼ੈ, ਪਰਛਾਵੇਂ ਦਾ ਚਲਾਵਾਂ ਜਿਹਾ ਪਰਤੋ (ਅਕਸ) ਪਰਤੀਤ ਹੁੰਦੀ ਹੈ।)

ਪਰ ਪੰਜਾਬ ਦਾ 'ਗੁਮਨਾਮ' ਲੋਕ-ਕਵੀ ਰੂਪ ਦੀ ਉਹ ਹੱਦ ਬਿਆਨਦਾ ਹੈ, ਜਿੱਥੇ ਭੌਰਾਂ ਵਰਗੇ ਪ੍ਰੇਮੀ ਵੀ ਭੁਲੇਖਾ ਖਾ ਜਾਂਦੇ ਹਨ।

ਜਦੋਂ ਬਿਸ਼ਨੀ ਬਾਗ਼ ਵਿਚ ਆਈ,
ਭੌਰਾਂ ਨੂੰ ਭੁਲੇਖਾ ਪੈ ਗਿਆ।

ਭੁਲੇਖਾ ਖਾਣਾ ਹਜ਼ਰਤ ਆਦਮ ਦੀ ਔਲਾਦ ਦਾ ਸੁਭਾਅ ਹੈ। ਆਦਮੀ ਨਾਟਕੀ ਤੌਰ ਉਤੇ, ਪੌਡਰਾਂ ਥੱਲੇ ਲੁਕਾਈਆਂ ਹੋਈਆਂ ਰੇਖਾਂ ਉਤੇ ਤੇ ਉਡਦੇ ਦੁਪੱਟੇ ਦੇ—ਮਿੱਤਰਾਂ ਵਰਗੇ—ਰੰਗ ਉਤੇ ਭੁਲੇਖਾ ਖਾ ਜਾਂਦਾ ਹੈ। ਇਹਦੀ ਲਗਨ ਬਹੁ-ਰੰਗੀ ਤੇ ਹਰ-ਜਾਈ ਹੈ। ਪਰ ਸੋਚੋ, ਕਿ 'ਬਿਸ਼ਨੀ' ਉਤੇ ਕਿੰਨਾ-ਕੁ ਰੂਪ ਹੋਵੇਗਾ, ਜਿਸਨੂੰ ਵੇਖ ਕੇ ਭੌਰ ਵੀ ਭੁਲੇਖਾ ਖਾ ਗਏ, ਤੇ 'ਬਿਸ਼ਨੀ' ਨੂੰ ਹੀ 'ਫੁੱਲ' ਸਮਝ ਕੇ ਉਹਦੇ ਉਤੇ ਵਾਰਨੇ ਜਾਣ ਲੱਗੇ।

ਹੁਸਨ ਦੇ ਪੁਜਾਰੀ ਉਰਦੂ ਦੇ ਮਸ਼ਹੂਰ ਸ਼ਾਇਰ 'ਦਾਗ਼' ਜੀ ਇਉਂ ਫ਼ੁਰਮਾਉਂਦੇ ਹਨ:

ਰੁਖ਼ੇ ਰੌਸ਼ਨ ਕੇ ਆਗੇ ਵੁਹ ਸ਼ਮ੍ਹਾਂ ਰਖ ਕਰ ਯਿਹ ਕਹਿਤੇ ਹੈਂ
ਉਧਰ ਜਾਤਾ ਹੈ ਦੇਖੇਂ, ਯਾ ਇਧਰ ਪਰਵਾਨਾ ਆਤਾ ਹੈ।

ਅੱਗੋਂ ਲੋਕ-ਕਵੀ ਇਸ ਨਾਲੋਂ ਵੀ ਜ਼ੋਰ ਦਾਰ ਸ਼ਬਦਾਂ ਵਿਚ ਉੱਤਰ ਦੇਂਦਾ ਹੈ:

ਵਾਂਗ ਲਾਟ ਦੇ ਬਲੇ ਅੱਖ ਤੇਰੀ,
ਮਰ ਗਏ ਪਤੰਗ ਸੜ ਕੇ ।

ਇਹ ਹੈ ਪੰਜਾਬੀ ਲੋਕ-ਗੀਤ । ਦਾਗ਼ ਜੀ ਤਾਂ ਸਿਰਫ ਪਤੰਗੇ ਨੂੰ ਭੁਲੇਖਾ ਹੀ ਦੇਂਦੇ ਹਨ, ਕਿ ਉਹ ਸ਼ਮ੍ਹਾ ਵੱਲ ਜਾਂਦਾ ਹੈ ਜਾਂ ਸੋਹਣੇ ਦੇ ਚਿਹਰੇ ਵੱਲੇ ਖਿਚਿਆ ਆਉਂਦਾ ਹੈ, ਪਰ ਏਥੇ ਤਾਂ ਆਸ਼ਕ ਪਤੰਗੇ ਬਣ ਕੇ ਸੜ ਕੇ ਸ਼ਹੀਦ ਵੀ ਹੋ ਗਏ ਹਨ ।

ਜੌਹਨ ਮਿਲਟਨ Johan Milton ਖ਼ੂਬਸੂਰਤੀ ਬਾਰੇ ਆਪਣੇ ਉਤਮ ਖ਼ਿਆਲ ਇਉਂ ਦਰਸਾਂਦਾ ਹੈ:

Beauty is Nature's Coin, must not be hoarded
But must be current, and the good there of
Consists in mutual and partaken bliss:

(ਰੂਪ ਇਕ ਰੱਬੀ ਦਾਤ ਹੈ। ਇਸ ਉਤੇ ਕਿਸੇ ਇਕ ਦਾ ਕਬਜ਼ਾ (ਮਨੋਪਲੀ) ਨਹੀਂ ਹੋਣਾ ਚਾਹੀਦਾ। ਇਹਦੀ ਚਾਲ ਵਿਚ ਰਵਾਨੀ ਰਹਿਣੀ ਚਾਹੀਦੀ ਹੈ। ਇਸਦੀ ਸਭ ਤੋਂ ਵੱਡੀ ਖ਼ੁਸ਼ੀ ਸਾਂਝੇ ਪਿਆਰ (ਪਿਆਰ ਵੰਡਣ) ਵਿਚ ਹੈ ।)

ਪੰਜਾਬੀ ਦੇ ਹੇਠ ਲਿਖੇ ਦੋ ਲੋਕ-ਗੀਤ ਮਿਲਟਨ ਦੀਆਂ ਉਪਰਲੀਆਂ ਸਤਰਾਂ ਦਾ ਘਰ ਪੂਰਾ ਕਰਦੇ ਹਨ:

੧. ਰੂਪ ਮੈਨੂੰ ਰੱਬ ਨੇ ਦਿਤਾ,
ਯਾਰਾ ਲੁੱਟ ਲੈ ਪਟੋਹਲਾ ਬਣ ਕੇ ।
੨. ਭਰ ਭਰ ਵੰਡ ਮੁਠੀਆਂ,
ਗੋਰੇ ਰੰਗ ਨੇ ਸਦਾ ਨਹੀਂ ਰਹਿਣਾ ।

(ਰੂਪ ਰੱਬੀ ਦਾਤ ਹੈ। ਖ਼ੁਸ਼ੀ ਸਾਂਝੇ ਪਿਆਰ ਵਿਚ ਹੈ ।)

'ਅਤਿ-ਕਥਨੀ' (ਮੁਬਾਲਗ਼ਾ) ਵਿਚ ਵੀ ਪੰਜਾਬੀ ਲੋਕ-ਕਵੀ ਕਿਸੇ ਨਾਲੋਂ ਘੱਟ ਨਹੀਂ। ਉਹ ਅੰਗਰੇਜ਼ੀ ਤੇ ਉਰਦੂ ਦੇ ਕਵੀਆਂ ਦੀ ਮਹਿਫ਼ਲ ਵਿਚ ਮਾਣ ਨਾਲ ਬਹਿ ਸਕਦਾ ਹੈ। ਰਾਬਰਟ ਹੈਰਿਕ

ਆਪਣੀ ਪ੍ਰਸਿਧ ਕਵਿਤਾ ਵੀਪਿੰਗ ( Weeping ) ਵਿਚ ਹੰਝੂਆਂ ਬਾਰੇ ਇਉਂ ਲਿਖਦਾ ਹੈ:

She by the river sat and sitting there,
She wept and made it deeper by a tear.

(ਉਹ ਦਰਿਆ ਦੇ ਕੰਢੇ ਬਹਿ ਗਈ ਤੇ ਫਿਰ ਰੋ ਪਈ। ਉਹਦੇ ਇਕ ਇਕ ਹੰਝੂ ਨੇ ਦਰਿਆ ਨੂੰ ਹੋਰ ਡੂੰਘਾ ਕਰ ਦਿਤਾ।)

ਹੈਰਿਕ ਦੇ ਹੰਝੂਆਂ ਤਾਂ ਕਿਸੇ ਵਗਦੇ ਦਰਿਆ ਨੂੰ ਕੁਛ ਹੋਰ ਡੂੰਘੇਰਾ ਹੀ ਕੀਤਾ ਸੀ, ਪਰ ਉਰਦੂ ਦੇ ਸ਼ਾਇਰ 'ਨਜ਼ੀਰ' ਦੇ ਰੋਣ ਨਾਲ ਤਾਂ ਸੁੱਕੇ ਅੰਬਰ ਹੀ ਗਲੀਆਂ ਪਾਣੀ ਨਾਲ ਭਰ ਗਈਆਂ। ਉਹ ਮਿੱਤਰ ਨੂੰ ਧਮਕੀ ਦੇਂਦਾ ਹੋਇਆ ਕਹਿੰਦਾ ਹੈ:

ਰੋਊਂਗਾ ਆ ਕੇ ਤੇਰੀ ਗਲੀ ਮੇਂ ਅਗਰ ਮੈਂ ਯਾਰ,
ਪਾਨੀ ਹੀ ਪਾਨੀ ਹੋਗਾ ਹਰੇਕ ਘਰ ਕੇ ਆਸ ਪਾਸ।

ਪਰ 'ਸੌਦਾ' ਨੇ ਤਾਂ ਹੱਦ ਹੀ ਕਰ ਦਿਤੀ। ਉਹ ਸਮੁੰਦਰ ਨੂੰ ਵੀ ਹੰਝੂਆਂ ਦਾ ਇਕੱਠ ਹੀ ਦਸਦਾ ਹੈ। ਜ਼ਰਾ ਮੁਲਾਹਜ਼ਾ ਫ਼ੁਰਮਾਈਏ:

ਸਮੁੰਦਰ ਕਰ ਦੀਆ ਨਾਮ ਇਸਕਾ
ਨਾਹਕ ਸਭ ਨੇ ਕਹਿ ਕਹਿ ਕਰ।
ਹੂਏ ਥੇ ਜਮ੍ਹਾਂ ਕੁਛ ਆਂਸੂ
ਮਿਰੀ ਆਂਖੋਂ ਸੇ ਬਹਿ ਬਹਿ ਕਰ।

ਸ਼ੁਕਰ ਕਰੋ, ਅਜੇ 'ਕੁਛ ਆਂਸੂ' ਜਮ੍ਹਾਂ ਹੋਏ ਹਨ, ਕਿ ਦੁਨੀਆਂ ਤਿੰਨ-ਚੌਥਾਈ ਹਿੱਸਾ ਸਮੁੰਦਰ ਬਣ ਗਿਆ, ਜੇ ਕਿਤੇ ਸਾਰੇ ਹੰਝੂ ਕੱਠੇ ਹੋ ਜਾਂਦੇ, ਤਾਂ ਇਨਸਾਨ ਦੇ ਪੈਰ ਧਰਨ ਜੋਗੀ ਵੀ ਧਰਤੀ ਬਾਕੀ ਨਹੀਂ ਸੀ ਰਹਿਣੀ।

ਜਿੱਥੇ ਹੈਰਿਕ, ਨਜ਼ੀਰ ਤੇ ਸੌਦਾ ਦੇ ਹੁਨਰ ਵਿਚ ਬਨਾਵਟ ਹੈ, ਓਥੇ ਪੰਜਾਬੀ ਲੋਕ-ਗੀਤਾਂ ਦੀ ਅਤਿ-ਕਥਨੀ ਵਿਚ ਵੀ ਅਸਲੀਅਤ

ਦਾ ਝਾਉਲਾ ਸਾਫ਼ ਉਘੜਦਾ ਹੈ। ਕੋਈ ਪ੍ਰੇਮ-ਕੁੱਠੀ ਕਹਿੰਦੀ ਹੈ:

ਮੇਰੀ ਅੱਖੀਆਂ ਨੇ ਛਹਿਬਰ ਲਾਈ,
ਲੋਕਾਂ ਭਾਣੇ ਮੀਂਹ ਵੱਸਦਾ।

ਜਿਥੇ 'ਹੰਝੂਆਂ' ਨੂੰ 'ਮੀਂਹ' ਦੱਸਣ ਵਿਚ ਅਤਿ-ਕਥਨੀ ਹੈ, ਓਥੇ ਕਣੀ ਕਣੀ ਵੱਸਣ ਵਿਚ ਸਮਾਨਤਾ ਵੀ ਹੈ।

ਸਮਾਨਤਾ ਵਿਚ ਭੁਲੇਖਾ ਹੈ। ਪਰ ਅਤਿ-ਕਥਨੀ ਅਣਹੋਣੀ ਦੀ ਹੱਦ ਤਕ ਪਹੁੰਚ ਜਾਂਦੀ ਹੈ। ਹੇਠਾਂ ਦੋਵੇਂ ਰੂਪ ਵੇਖੋ। ਹਿੰਦੀ ਦਾ ਬੜਾ ਚਤਰ ਕਵੀ 'ਗੰਗ' ਇਕ ਥਾਂ ਗੋਰੀ ਦੀ ਗੁੱਤ ਵੱਲੇ ਵੇਖ ਕੇ ਸਪਣੀ ਦਾ ਭੁਲੇਖਾ ਖਾ ਗਿਆ ਹੈ। ਉਹ ਲਿਖਦਾ ਹੈ:

ਮ੍ਰਿਗ ਨੈਨੀ ਕੀ ਪੀਠ ਪੈ ਬੈਨੀ ਲਸੈ,
ਸੁਖ ਸਾਜ ਸਨੇਹ ਸਮੋਈ ਰਹੀ।
ਸੁਚਿ ਚੀਕਨੀ ਚਾਰ ਚੁਭੀ ਚਿੱਤ ਮੈਂ,
ਭਰਿ ਭੌਨ ਭਰੀ ਖ਼ੁਸ਼ਬੋਈ ਰਹੀ।
ਕਵਿ 'ਗੰਗ' ਜੂ ਯਾ ਉਪਮਾ ਜੋ ਕੀਯੋ,
ਲਖ ਸੂਰਤਿ ਪਾ ਸ਼੍ਰੁਤਿ ਗੋਈ ਰਹੀ!
ਮਨੋ ਕੰਚਨ ਕੇ ਕਦਲੀਦਲ ਪੈ,
ਅਤਿ ਸਾਂਵਰੀ ਸਾਪਨਿ ਸੋਈ ਰਹੀ।

ਕਵੀ ਦੇ ਸਾਰੇ ਸਵਈਏ ਦਾ ਨਚੋੜ ਇਨਾ ਹੀ ਹੈ, ਕਿ ਗੁੱਤ ਸੱਪ ਵਰਗੀ ਹੈ। ਹਾਂ, ਉਹਨਾਂ ਆਪਣੇ ਹੁਨਰ ਨੂੰ ਖ਼ੂਬ ਚਮਕਾਇਆ ਹੈ। ਤੇ ਪੰਜਾਬੀ ਲੋਕ-ਕਵੀ ਨੇ ਸਿਧੇ-ਸਾਦੇ ਸ਼ਬਦਾਂ ਅੰਦਰ ਇਕੋ ਪੰਗਤੀ ਵਿਚ ਉਹ ਕੁਛ ਕਹਿ ਦਿਤਾ ਏ:

ਕਾਲਾ ਨਾਗ ਚਰ੍ਹੀ ਵਿਚ ਸ਼ੂਕੇ,
ਗੁਜਰੀ ਦੀ ਗੁੱਤ ਵਰਗਾ।
ਮੈਨੂੰ ਸਪਣੀ ਦੇ ਪੈਣ ਭੁਲੇਖੇ,
ਰਾਤੀਂ ਤੇਰੀ ਗੁੱਤ ਲਮਕੇ।

ਗੁੱਤ ਨੂੰ ਸਪਣੀ ਨਾਲ ਉਪਮਾ (ਤਸ਼ਬੀਹ) ਦਿਤੀ ਹੈ। ਦੋਹਾਂ ਵਿਚ ਸਮਾਨਤਾ ਹੈ। ਪਰ ਮੁਬਾਲਗ਼ੇ (ਅਤਿ-ਕਥਨੀ} ਵਿਚ ਤਾਂ ਨਿਰੀ ਨਾਜ਼ਕ ਖ਼ਿਆਲੀ ਹੀ ਹੈ। ਤਾਰੀਫ਼ ਕਰਦਿਆਂ ਕਰਦਿਆਂ ਅਣਹੋਣੀ ਦੀ ਹੱਦ ਤਕ ਸ਼ਾਇਰ ਪਹੁੰਚ ਗਿਆ ਹੈ। ਜ਼ਰਾ 'ਚਚਾ ਗ਼ਾਲਿਬ' ਦੀ ਸੁਣੀਏ। ਆਪ ਫ਼ੁਰਮਾਉਂਦੇ ਹਨ:

ਸਨਮ! ਕਹਿਤੇ ਹੈਂ, ਤੁਮ੍ਹਾਰੇ ਭੀ ਕਮਰ ਹੈ,
ਕੈਸੀ ਹੈ? ਕਹਾਂ ਹੈਂ? ਕਿਧਰ ਹੈ?

'ਲੱਕ ਪਤਲਾ' ਖ਼ੂਬਸੂਰਤੀ ਦੀ ਨਸ਼ਾਨੀ ਮੰਨਿਆਂ ਗਿਆ ਹੈ। ਉਰਦੂ ਸ਼ਾਇਰ ਜਿਉਂ ਉਸਨੂੰ ਲੱਗੇ ਹੋਰ ਪਤਲਾ, ਹੋਰ ਪਤਲਾ ਕਰਨ, ਕਿ ਸਿਰਫ਼ ਝਾਉਲਾ ਜਿਹਾ ਹੀ ਬਾਕੀ ਰਹਿ ਗਿਆ। ਹਜ਼ਰਤ 'ਗ਼ਾਲਿਬ' ਨੂੰ ਪੂਰੀ ਤਸੱਲੀ ਨਹੀਂ, ਕਿ ਉਹਨਾਂ ਦੇ ਪਿਆਰੇ ਦਾ ਲੱਕ ਹੈ ਵੀ ਜਾਂ ਨਹੀਂ। ਉਹ ਆਪਣੇ ਸੱਜਣ ਨੂੰ ਹੀ ਪੁਛ ਕਰਦੇ ਨੇ, 'ਲੋਕੀਂ ਆਹੰਦੇ ਨੇ, ਪਈ ਤੇਰੀ ਕਮਰ (ਲੱਕ) ਹੈ। ਦੱਸ, ਕੇਹੋ ਜੇਹੀ ਹੈ ਤੇ ਕਿੱਥੇ ਹੈ?' ਜਦ ਕੋਸ਼ਸ਼ ਕਰਨ 'ਤੇ ਵੀ ਸੱਜਣ ਦੇ ਲੱਕ ਦਾ ਥਹੁ ਪਤਾ ਨਾ ਲੱਗਾ, ਤਾਂ ਉਹ ਉਦਾਸ ਹੋ ਕੇ ਬੋਲੇ:

ਸੁਨਾ ਹੈ, ਸਨਮ ਕੇ ਕਮਰ ਹੀ ਨਹੀਂ,
ਖ਼ੁਦਾ ਜਾਨੇ ਨਾਲਾ ਕਹਾਂ ਬਾਂਧਤੇ ਹੈ?

ਹੈ ਕਿ ਨਹੀਂ 'ਚਚਾ ਗ਼ਾਲਿਬ' ਦੀ ਨਿਰੀ ਸ਼ਰਾਰਤ।

ਵਾਰੇ ਵਾਰੇ ਜਾਈਏ ਏਸ ਕਵੀ-ਦਿਲ ਦੇ। ਜਦ ਅੱਲ੍ਹੜ ਜਵਾਨੀ ਵਿਚ ਕਵਿਤਾ ਅੰਗੜਾਈਆਂ ਲੈਂਦੀ ਏ, ਤਾਂ ਕੋਈ 'ਕੁਆਰੀ ਗੀਦਲ' ਆਪਣੇ 'ਸਰੂ ਦੇ ਬੂਟੇ' ਨੂੰ ਮਿਠਾ ਜੇਹਾ ਨਿਹੋਰਾ ਦੇਂਦੀ ਹੈ:

ਮੇਰੀ ਖ਼ਬਰ ਲੈਣ ਨਾ ਆਇਓਂ,
ਡਿੱਗ ਪਈ ਹਰਮਲ ਤੋਂ।

ਹੁਣ ਅੰਦਾਜ਼ਾ ਲਾਓ, ਕਿ ਉਹ ਕਿੰਨੀ-ਕੁ ਪਤਲੀ (ਸੂਖਮ) ਹੋਵੇਗੀ, ਜਿਹੜੀ ਹਰਮਲ ਦੇ ਬੂਟੇ 'ਤੇ ਚੜ੍ਹ ਕੇ ਡਿੱਗੀ ਹੋਸੀ। ਇਹ

ਹੈ ਨਜ਼ਾਕਤ। ਸਰੀਰ ਵਿਚੋਂ ਕੇਵਲ ਇਕ ਅੰਗ (ਲੱਕ) ਏਨਾ ਪਤਲਾ ਨਹੀਂ ਹੋ ਸਕਦਾ, ਕਿ ਉਹ ਨਜ਼ਰ ਹੀ ਨਾ ਆਵੇ, ਪਰ ਨਾਜੋ ਦਾ ਸਾਰਾ ਸਰੀਰ ਤਾਂ ਨਾਜ਼ਕ ਹੋ ਸਕਦਾ ਏ ਨਾਂ! ਅਜੇ ਹੋਰ ਸੁਣੋ:

ਲੌਂਗ ਵਾਲੀ ਨੇ ਭਨਾ ਲਏ ਗੋਡੇ,
ਤੀਲੀ ਵਾਲੀ ਖਾਲ ਟੱਪ ਗਈ।

ਇਹ ਜੇ 'ਤੀਲੀ' ਤੇ 'ਲੌਂਗ' ਦੇ ਭਾਰ ਦਾ ਫ਼ਰਕ। ਇਕੋ ਖਾਲ ਨੂੰ ਦੋਵੇਂ ਸਹੇਲੀਆਂ ਟੱਪਣ ਲੱਗੀਆਂ। 'ਤੀਲੀ ਵਾਲੀ' ਤਾਂ ਟਪ ਗਈ, ਪਰ ਲੌਂਗ ਦਾ ਭਾਰ ਵਧੇਰੇ ਹੋਣ ਕਰ ਕੇ 'ਲੌਂਗ ਵਾਲੀ' ਡਿੱਗ ਪਈ। ਹਤ ਤੇਰੇ ਲੌਂਗ ਦੀ ਐਸੀ ਤੈਸੀ।

ਏਹੋ ਜੇਹੀਆਂ ਸੁਬਕ-ਅੰਗੀਆਂ ਨੂੰ ਵੇਖ ਕੇ ਭਲਾ ਸ਼ਾਇਰ ਦਾ ਦਿਲ ਕਿਵੇਂ ਕਾਬੂ ਰਹਿੰਦਾ? ਉਰਦੂ ਦਾ ਇਸ਼ਕ-ਪੱਟਿਆ ਸ਼ਾਇਰ 'ਆਹ' ਠੰਢੀ ਆਹ ਭਰ ਕੇ ਕਹਿੰਦਾ ਹੈ:

ਲੂਟਾ ਹੈ ਇਸ ਨਿਗਾਹ ਨੇ ਮਿਲ ਕੇ ਨਿਗਾਹ ਸੇ।
ਚੋਰੀ ਗਿਆ ਹੈ ਦਿਲ ਇਨ੍ਹੀਂ ਆਂਖੋਂ ਕੀ ਰਾਹ ਸੇ।

ਹਜ਼ਰਤ 'ਆਹ' ਦੀ ਆਹ ਸੁਣ ਕੇ ਕੋਲੋਂ 'ਬਾਲੋ' ਦਾ ਵੀ ਹਾੜ੍ਹਾ ਨਿਕਲ ਗਿਆ। ਸ਼ਰਮੀਲੋ ਛਾਤੀ 'ਤੇ ਹੱਥ ਰੱਖ ਕੇ ਕਹਿੰਦੀ ਹੈ:

ਤੁਸੀਂ ਕਿਉਂ ਤਰਸਾਂਦੇ ੳ।
ਅੱਖਾਂ ਵਿਚ ਪਾ ਕੇ ਅੱਖੀਆਂ,
ਦਿਲ ਲੁੱਟੀ ਲਈ ਜਾਂਦੇ ੳ।

ਚਾਈਂ ਚਾਂਈਂ ਦਿਲ ਲੁਟਾ ਬੈਠੇ ਅੱਖਾਂ ਦੇ ਵਿਹੰਦਿਆਂ ਵਿਹੰਦਿਆਂ ਤੇ ਫਿਰ ਲੱਗੇ ਪ੍ਰੀਤ ਦੇ ਸੌਦਾਗਰ ਬੂਹੇ ਅੱਗੇ ਖਲੋ ਕੇ ਉਡੀਕ ਕਰਨ। ਉਰਦੂ ਦੇ ਸ਼ਾਇਰ 'ਹਸਨ' ਨੇ ਇਉਂ ਤਰਲਾ ਲਿਆ:

ਆਈਨਾ ਕੋ ਕਬ ਤਲਕ ਦਿਖਲਾਓਗੇ ਜਮਾਲ,

ਬਾਹਰ ਖੜੇ ਹੈਂ ਕਿਤਨੇ ਔਰ ਉਮੀਦਵਾਰ ਭੀ।

ਏਸੇ ਮੰਗ ਨੂੰ ਪੰਜਾਬੀ ਲੋਕ-ਕਵੀ ਨੇ ਕਿੰਨੇ ਅਪਣੱਤ ਭਰੇ ਸਿੱਧੇ-ਸਾਦੇ ਸ਼ਬਦਾਂ ਵਿਚ ਕਹਿ ਦਿਤਾ ਹੈ:

ਤੇਰੀ ਅੰਦਰੇ ਜੰਜੀਰੀ ਖੜਕੇ,
ਸੁੱਕ ਗਏ ਬਾਹਰ ਖਲੇ।

ਹਜ਼ਾਰ ਤਰਲੇ ਕਰਨ ਉਤੇ ਵੀ ਜਦ ਸੋਹਣੇ ਨੇ ਦੂਈ ਦਾ ਪਰਦਾ ਨਾ ਉਠਾਇਆ, ਤਾਂ ਮਿਲਾਪ ਦੀ ਕਮਜ਼ੋਰ ਆਸ ਛੱਡ ਕੇ ਹਜ਼ਰਤ ਆਸ਼ਕ ਵਿਛੋੜੇ ਦੀਆਂ ਤਾਰੀਫ਼ਾਂ ਕਰ ਕਰ ਹੀ ਦਿਲ ਪਰਚਾਉਣ ਲੱਗੇ। ਨਾ-ਉਮੀਦ 'ਮੀਰ' ਜੀ ਸਿਰ ਧੁਨ ਧੁਨ ਕੇ ਗਾਉਣ ਲੱਗੇ:

ਜੋ ਮਜ਼ਾ ਇੰਤਜ਼ਾਰ ਮੇਂ ਦੇਖਾ।
ਵੁਹ ਨਾ ਵਸਲੇ ਯਾਰ ਮੇਂ ਦੇਖਾ।

ਇਕ ਥਾਂ ਹੋਰ ਲਿਖਿਆ ਹੈ:

ਹਿਜਰ ਮੇਂ ਵਸਲ ਕੀ ਉਮੀਦ,
ਵਸਲ ਮੇਂ ਫ਼ੁਰਕਤ ਕਾ ਡਰ,
ਕੌਨ ਕਹਿਤਾ ਹੈ ਦੂਰੀ ਸੇ ਵਸਾਲ ਅੱਛਾ ਹੈ?

ਪੰਜਾਬੀ 'ਦੋਹੜੇ' ਦੇ ਰਚਨ-ਹਾਰ ਨੇ ਨਿਰਾ 'ਵਸਲ' ਨਾਲੋਂ 'ਹਿਜਰ' ਚੰਗਾ ਹੀ ਨਹੀਂ ਕਿਹਾ, ਉਹਦਾ ਕਾਰਨ ਵੀ ਦਸਿਆ ਹੈ। ਸੁਣੋ:

ਮੈਨੂੰ ਵਸਲੋਂ ਹਿਜਰ ਪਿਆਰਾ,
ਅੱਖਾਂ ਵਿਚ ਮਾਹੀ ਵੱਸਦਾ।

ਵਿਛੋੜੇ ਵਿਚ ਯਾਦ ਤਾਂ ਹੈ ਨਾਂ! ਏਹਾ ਯਾਦ ਨਿੱਤ ਦਾ ਤਸੱਵਰ ਬਣ ਗਿਆ। ਜਾਗਦਿਆਂ ਦੀਆਂ ਯਾਦਾਂ ਨੀਂਦ ਵਿਚ ਸੁਪਨੇ ਬਣ ਸਾਹਮਣੇ ਆਉਣ ਲੱਗ ਪਈਆਂ। ਜਦੋਂ ਅੱਖ ਖੁੱਲ੍ਹਣ 'ਤੇ ਸੁਪਨੇ ਵਾਲਾ ਮਾਹੀ ਅਲੋਪ ਹੋ ਗਿਆ, ਤਾਂ ਹਿੰਦੀ ਦਾ ਕਵੀ ਤੜਪ ਉਠਿਆ।

ਪ੍ਰੀਤਮ ਸੋਂ ਸੁਪਨੇ ਭਈ ਭੇਂਟ,
ਭਲੀ ਬਿਧਿ ਸੋਂ ਲਪਟਾਯ ਕੈ ਸੋਈ।
ਨੈਨ ਉਘਾਰਿ ਪਸਾਰਿ ਕੇ ਦੇਖੋਂ,
ਤੋ ਚੌਂਕ ਪਰੀ ਕਤਹੂੰ ਨਹਿੰ ਕੋਈ।

ਏਸ ਕਥਨ ਅਨੁਸਾਰ ਕੋਈ ਪੰਜਾਬੀ ਆਸ਼ਕ ਲੋਕ ਵੀ ਸੁਪਨੇ ਵਿਚ ਹੀ ਮਿਲਦੇ ਹਨ। ਦਿਨ ਦਾ ਚਾਨਣ ਤਾਂ ਉਹਨਾਂ ਦੇ ਭਾ ਦਾ ਹਨ੍ਹੇਰ ਹੈ। ਮਿਲਨਾ ਤੇ ਗੱਲਾਂ ਕਰਨੀਆਂ ਤਾਂ ਕਿਤੇ ਰਹੀਆਂ, ਅੱਖ ਖੁੱਲ੍ਹਣ 'ਤੇ ਉਹਨਾਂ ਦਾ 'ਉਹ' ਨਜ਼ਰ ਵੀ ਨਹੀਂ ਆਉਂਦਾ।

ਅੱਖ ਖੁੱਲ੍ਹੇ ਤਾਂ ਨਜ਼ਰ ਨਾ ਆਵੇ,
ਸੁਫਨੇ 'ਚ ਪੈਣ ਜੱਫੀਆਂ।

ਨੀਂਦ ਖੁੱਲ੍ਹੀ, ਮਾਹੀ ਛਪਨ ਛੋਤ ਖੇਡ ਗਿਆ। ਫੇਰ ਖੁੱਲ੍ਹੀ ਅੱਖ ਕਿਵੇਂ ਲੱਗੇ? ਕਲਾ ਦੇ ਮਾਹਿਰ 'ਜ਼ਾਮਿਨ' ਨੇ ਅਰਜ਼ੋਈ ਕੀਤੀ:

ਆਓ ਪਜਾਰੇ ਨੈਨ ਮੇਂ, ਮੂੰਦ ਪਲਕ ਤੋਹਿ ਲੇਊਂ।
ਨਾ ਮੈਂ ਦੇਖੂੰ ਔਰ ਕੋ, ਨਾ ਤੋਹਿ ਦੇਖਨ ਦੇਊਂ।

'ਜ਼ਾਮਿਨ' ਦੇ ਦੋਹਰੇ ਦਾ ਉੱਤਰ ਕਿਸੇ 'ਲੁੱਚੇ, ਲਫੰਗੇ' ਦਾ ਖ਼ਿਤਾਬ ਰੱਖਣ ਵਾਲੇ ਕੋਲ ਪਹਿਲਾਂ ਹੀ ਘੜਿਆ ਪਿਆ ਸੀ। ਉਹਨੇ ਕੰਨ 'ਤੇ ਹੱਥ ਧਰ ਕੇ ਲੰਮੀ ਹੇਕ ਨਾਲ ਬੋਲੀ ਪਾਈ:

ਤੈਨੂੰ ਦੁਨੀਆਂ ਨਜ਼ਰ ਨਾ ਲਾਵੇ,
ਅੱਖਾਂ 'ਚ ਲੁਕਾਵਾਂ ਗੋਰੀਏ।

ਪ੍ਰੀਤਮ ਤੁੱਠਾ, ਤਾਂ ਉਹ ਅਜੇਹਾ ਅੱਖਾਂ ਵਿਚ ਵੱਸਿਆ, ਕਿ ਕੋਈ ਕੋਨਾ ਖ਼ਾਲੀ ਛੱਡਿਆ ਹੀ ਨਾ। ਹਿੰਦੀ ਦੋਹਰੇ ਦੇ ਉਸਤਾਦ 'ਰਹੀਮ' ਨੇ ਸੰਸਾਰ ਦੇ ਸੋਹਣਿਆਂ ਸਾਹਮਣੇ ਢੰਡੋਰਾ ਪਿਟਦਿਆਂ ਕਿਹਾ:

ਸਾਜਨ ਛਬਿ ਨੈਨਨ ਬਸੀ, ਪਰ ਛਬਿ ਕਹਾਂ ਸਮਾਯ।
ਭਰੀ ਸਰਾਯ 'ਰਹੀਮ' ਲਖਿ, ਆਪ ਪੱਥਿਕ ਫਿਰਿ ਜਾਯ।

'ਰਹੀਮ' ਦੀ ਸਰਾਂ ਵਿਚ ਤਾਂ ਰਾਹੀ ਦੇ ਪੈਰ ਧਰਨ ਜੋਗੀ ਥਾਂ ਨਹੀਂ, ਪਰ ਪੰਜਾਬਣ ਦੀ ਅੱਖ ਵਿਚ 'ਸੁਰਮੇ' ਦੀ ਵੀ ਗੁੰਜਾਇਸ਼ ਨਹੀਂ। ਸਹੇਲੀਆਂ ਨੇ ਸੁਰਮੇ ਤੋਂ ਸੱਖਣੀਆਂ ਅੱਖੀਂ ਵੇਖ ਕੇ ਤਾੜਨਾ ਕੀਤੀ, ਤਾਂ ਮਾਹੀ-ਰੰਗ-ਰੱਤੀ ਨੇ ਮਜਬੂਰੀ ਜ਼ਾਹਿਰ ਕਰਦਿਆਂ ਕਿਹਾ:

ਪਾਵਾਂ ਕਿਹੜੀਆਂ ਅੱਖਾਂ ਵਿਚ ਸੁਰਮਾ ?
ਅੱਖਾਂ ਵਿਚ ਯਾਰ ਵੱਸਦਾ।

ਪਿਆਰਾ ਅੱਖੀਂ ਵਿਚ ਸਮਾ ਗਿਆ, ਕਦੇ ਨਾ ਨਿਖੜਨ ਵਾਲਾ ਮਿਲਾਪ ਹੋ ਗਿਆ, ਤਾਂ ਅੰਗਰੇਜ਼ੀ ਸਾਹਿਤ ਦੇ ਪੈਗ਼ੰਬਰ ਸ਼ੈਕਸਪੀਅਰ ਨੇ ਸੰਤੋਖ ਦਾ ਸਾਹ ਲੈਂਦਿਆਂ ਕਿਹਾ:

There is no paradise beyound Varoona's wall.

(ਵੈਰੂਨਾ ਤੋਂ ਪਰੇ ਕੋਈ ਸੁਰਗ ਨਹੀਂ। ਵੈਰੂਨਾ ਨਾਟਕ ਦੀ ਹੀਰੋਇਨ ਦਾ ਪਿੰਡ ਹੈ।)

ਪਰ ਹਿੰਦੀ ਕਵੀ 'ਅਹਿਮਦ' ਨੇ ਉਸ ਤੋਂ ਦੋ ਕਦਮ ਅਗੇਰੇ ਹੋ ਕੇ ਕਿਹਾ:

ਕਹਾਂ ਕਰੌਂ ਬੈਕੁੰਠ ਲੇ,
ਕਲਪ ਬ੍ਰਿਛ ਕੀ ਛਾਂਹ।
ਅਹਿਮਦ ਢਾਕ ਸੁਹਾਵਨੇ,
ਜਹ ਪ੍ਰੀਤਮ ਗਲ ਬਾਂਹ।

ਮੈਂ ਸੁਰਗ ਤੇ ਓਥੋਂ ਦੇ ਕਲਪ ਬ੍ਰਿਛ ਦੀ ਛਾਂ ਨੂੰ ਕੀ ਕਰਾਂ, ਜੇ ਓਥੇ ਪਿਆਰਾ ਨਹੀਂ ਤਾਂ। ਜਿੱਥੇ ਪ੍ਰੀਤਮ ਦੇ ਗਲ ਵਿਚ ਬਾਹੀਂ ਪਾ ਕੇ ਪਿਆਰ ਮਾਨਣ ਦਾ ਸਮਾਂ ਮਿਲੇ, ਉਹ ਛਿਛਰੇ ਦੇ ਜੰਗਲ ਵੀ ਸੁਹਾਵਣੇ ਹਨ। ਪੰਜਾਬੀ ਲੋਕ-ਕਵੀ ਨੇ ਸੱਜਣ ਦੀ ਕੱਖਾਂ ਦੀ ਕੁੱਲੀ ਵਿਚ ਬਹਿ ਕੇ —ਸਾਰੀ ਦੁਨੀਆਂ ਦੀਆਂ—ਮਹਿਲ ਮਾੜੀਆਂ ਨੂੰ ਠੁਕਰਾ ਕੇ ਕਿਹਾ, 'ਮੇਰਾ ਸੁਰਗ ਏਹਾ ਹੈ।'

ਝੁੱਗੀ ਯਾਰ ਦੀ ਸੁਰਗ ਦਾ ਵਾਸਾ,
ਅੱਗ ਲਾਵਾਂ ਮੰਦਰਾਂ ਨੂੰ ।

ਇਹ ਹਨ ਕੁਛ ਵੰਨਗੀ ਮਾਤਰ ਮਸਾਲਾਂ । ਉਪਰ ਲਿਖੇ ਲੋਕ-ਗੀਤਾਂ ਨੂੰ ਤੋਲ ਪਰਖ ਕੇ ਅਸੀਂ ਕਹਿ ਸਕਦੇ ਹਾਂ, ਕਿ ਪੰਜਾਬ ਦੇ 'ਵਿ ਮੁੰਡਿਆਂ' ਦੇ ਸਾਹਿੱਤ ਦਾ ਸੰਸਾਰ ਦੇ ਮਹਾਨ ਕਲਾਕਾਰਾਂ ਦੀਆਂ ਕਿਰ ਨਾਲ ਟਾਕਰਾ ਕੀਤਾ ਜਾ ਸਕਦਾ ਹੈ ।

ਰਘਬੀਰ ਸਿੰਘ 'ਸੀਤਲ'

੫-੮-੫੩

# ਲੋਕ ਗੀਤਾਂ ਵਿਚ ਪਿਆਰ

ਪ੍ਰੀਤ ਇਕ ਉਹ ਸਾਂਝਾ ਜਜ਼ਬਾ ਹੈ, ਜਿਸ ਨੇ ਸਾਰੀ ਦੁਨੀਆਂ ਨੂੰ ਅਟੁੱਟ ਪ੍ਰੀਤ ਲੜੀ ਵਿਚ ਪ੍ਰੋਤਾ ਹੋਇਆ ਹੈ। ਇਸ ਦਾ ਚਰਚਾ ਲਹੁਤ ਪੁਰਾਣਾ ਹੈ, ਸ਼ਾਇਦ ਓਦੋਂ ਦਾ, ਜਦੋਂ ਇਨਸਾਨੀ ਦਿਲ ਨੇ ਪਹਾੜਾਂ ਦੀਆਂ ਸੁੰਞੀਆਂ ਚੋਟੀਆਂ ਤੋਂ ਉਤਰ ਕੇ ਚਸ਼ਮਿਆਂ ਨੂੰ ਆਪਸ ਵਿਚ ਇਕ-ਮਿਕ ਹੋ ਕੇ ਸਮੰਦਰ ਵਿਚ ਅਭੇਦ ਹੋਣ ਦੀ ਤਾਂਘ ਅੰਦਰ ਤੜਫਦਿਆਂ ਵੇਖਿਆ ਸੀ; ਓਦੋਂ ਦਾ, ਜਦੋਂ ਆਦਮ ਦੇ ਕੰਨਾਂ ਨੇ ਭੌਰਿਆਂ ਨੂੰ ਆਪਣੇ ਸੁਹਣਿਆਂ ਦੇ ਸਲਾਉਣ ਲਈ ਮਿੱਠੇ ਮਿੱਠੇ ਗੀਤ ਗਾਉਂਦਿਆਂ ਸੁਣਿਆਂ ਸੀ।

ਹਰ ਮਹਾਂ-ਪੁਰਸ਼ ਨੇ ਪ੍ਰੀਤ ਬਾਰੇ ਆਪਣੇ ਖ਼ਿਆਲ ਪਰਗਟ ਕੀਤੇ ਨੇ। ਹਜ਼ਰਤ ਈਸਾ ਨੇ ਪ੍ਰੀਤ ਨੂੰ ਦੁਨੀਆਂ ਦਾ ਚਾਨਣ, ਮਹਾਤਮਾ ਬੁਧ ਨੇ ਮਾਨਵਤਾ ਦਾ ਦੂਜਾ ਨਾਮ ਤੇ ਵਿਕਟਰ ਹਿਊਗੋ ਨੇ ਜ਼ਿੰਦਗੀ ਦੀ ਸਭ ਤੋਂ ਵੱਡੀ ਖ਼ੁਸ਼ੀ ਦੱਸਿਆ ਹੈ। ਗੁਰੂ ਨਾਨਕ ਨੇ ਪਿਆਰ ਨੂੰ ਰੱਬ ਦਾ ਦਰਜਾ* ਦਿਤਾ ਹੈ। ਮਹਾਨ ਫ਼ਿਲਾਸਫ਼ਰ ਪਲਾਟੋ (ਅਫ਼ਲਾਤੂ) ਲਿਖਦਾ ਹੈ, "ਇਕ ਚੀਜ਼ ਦੇ ਦੋ ਹਿੱਸੇ ਕਰ ਕੇ ਅੱਡੋ ਅੱਡ ਸੁੱਟ ਦਿਹੋ। ਹਰ ਹਿੱਸਾ ਆਪਣੇ ਦੂੱਜੇ ਹਿੱਸੇ ਦੇ ਮਿਲਣ ਨਾਲ ਹੀ ਅਮਰ ਹੋ ਸਕਦਾ ਏ। ਅਮਰ ਹੋਣ ਲਈ ਦੂੱਜੇ ਹਿੱਸੇ ਦੀ ਭਾਲ ਵਿਚ ਤੜਪਨ ਨੂੰ ਹੀ 'ਪਿਆਰ' ਕਹਿੰਦੇ ਹਨ।"

ਪੰਜਾਬ ਪ੍ਰੇਮੀਆਂ ਦਾ ਦੇਸ ਹੈ। ਪੰਜਾਬੀ ਦੇ ਲੋਕ-ਗੀਤ

*ਆਪੇ ਪ੍ਰੀਤਿ ਪਰਮੇਸਰੁ ਕਰਮੀ ਮਿਲੈ ਵਡਾਈ। ਪ੍ਰਭਾਤੀ, ਮ. ੧

ਬੜੀ ਉੱਚੀ ਤੇ ਸੁੱਚੀ ਪ੍ਰੀਤ ਨਾਲ ਹੀ ਪ੍ਰੇਮ ਦਾ ਜਜ਼ਬਾ ਜਾਗ ਉਠਦਾ ਹੈ। ਪਿਆਰ-ਨਸ਼ੇ ਵਿਚ ਮੱਤੀ ਸਾਥਣ ਆਪਣੇ ਹਾਣੀ ਦੀਆਂ ਅੱਖਾਂ ਵਿਚ ਅੱਖਾਂ ਮਟਕਾ ਕੇ ਬੜੇ ਨਿੱਘੇ ਸਨੇਹ ਨਾਲ ਪੁਛਦੀ ਏ:

ਪੁਛਣ ਸਹੇਲੀਆਂ ਮਾਹੀ ਵੇ !
ਨਿਹੁੰ ਕੀਕੂੰ ਲਾਈਦਾ ? ਢੋਲਾ !

ਅੱਗੋਂ ਸਾਥੀ ਓਸੇ ਰਉਂ ਵਿਚ ਪਿਆਰ ਨਾਲ ਆਪਣੀ ਨਾਜ਼ ਦਾ ਹੱਥ ਘੁੱਟ ਕੇ ਕਹਿੰਦਾ ਹੈ:

ਪਹਿਲਾਂ ਅੱਖੀਆਂ ਗੋਰੀਏ !
ਪਿਛੋਂ ਘੁਲ-ਮਿਲ ਜਾਈਦਾ ਢੋਲਾ !

ਪ੍ਰੇਮ ਅੱਖਾਂ ਰਾਹੀਂ ਪਰਵੇਸ਼ ਕਰਦਾ ਏ, ਤੇ ਫੇਰ ਰੋਮ ਰੋਮ ਵਿਚ ਰਚ ਜਾਂਦਾ ਏ। ਦੋਵੇਂ ਦਿਲ ਇਕ ਦੂਜੇ ਵਿਚ ਘੁਲ-ਮਿਲ ਜਾਂਦੇ ਨੇ, ਤਾਂ ਪ੍ਰੇਮ-ਕੁੱਠੀ ਆਪਣੀਆਂ ਕੁਆਰੀਆਂ ਰੀਝਾਂ ਮਾਹੀ ਦੀ ਭੇਟਾ ਕਰਦੀ ਹੋਈ ਪੁਕਾਰ ਉਠਦੀ ਏ:

ਹੱਥ ਤੇਰਾ ਤੇ ਕਾਲਜਾ ਮੇਰਾ
ਕਢ ਲੈ ਰੁੱਗ ਭਰ ਕੇ।

ਸਭ ਕੁਛ ਹਵਾਲੇ ਕਰਨ ਪਿਛੋਂ ਵੀ ਅਭੇਦ ਹੋਣ ਦੀ ਸੱਧਰ ਅਜੇ ਬਾਕੀ ਹੈ। ਤਿਆਗ ਦੀ ਮੂਰਤੀ ਆਪਣੀ ਹੋਂਦ ਤਕ ਖ਼ਤਮ ਕਰਨ ਵਾਸਤੇ ਅਰਜ਼ੋਈ ਕਰਦੀ ਏ:

ਤੇਰੇ ਦੁਧ ਦੇ ਗਲਾਸ ਵਿਚ ਮਿੱਤਰਾ !
ਘੁਲ ਜਾਵਾਂ ਖੰਡ ਬਣ ਕੇ।

ਰੂਹ ਉਤੇ ਤੇ ਆਤਮਾ ਦੀਆਂ ਖ਼ਾਹਸ਼ਾਂ ਉਤੇ ਤਾਂ ਪਿਆਰੇ ਦਾ ਕਬਜ਼ਾ ਹੋ ਗਿਆ, ਮਗਰ ਸਮਾਜਕ ਕਬਜ਼ਾ ਅਜੇ ਪਹਿਲੇ ਮਾਲਕਾਂ (ਮਾਪਿਆਂ) ਦਾ ਕਾਇਮ ਹੈ। ਕਿਸੇ ਦੇ ਮਿੱਠੇ ਬੋਲਾਂ 'ਤੇ ਵਿਕੀ ਹੋਈ ਮੁਟਿਆਰ ਉਹ ਕਬਜ਼ਾ ਤਬਦੀਲ ਕਰਨ ਵਾਸਤੇ ਦਰਖ਼ਾਸਤ ਕਰਦੀ ਏ:

ਵੇ ਤੂੰ ਜਿੰਦ ਪਟਵਾਰੀਆ ਮੇਰੀ,
ਮਾਹੀਏ ਦੇ ਨਾਂ ਲਿਖ ਦੇ।

ਹੁਣ ਬਾਕੀ ਸਭ ਦਾ ਹੱਕ ਖ਼ਤਮ ਹੋ ਗਿਆ, ਜਦ ਪਟਵਾਰੀ ਨੇ ਮਾਹੀਏ ਦੇ ਨਾਂ ਜਿੰਦ ਲਿਖ ਦਿਤੀ (ਪੰਡਤ ਨੇ ਲਾਵਾਂ ਪੜ੍ਹ ਦਿੱਤੀਆਂ)। ਧਰਮ ਤੇ ਸਮਾਜ ਵੱਲੋਂ ਮਿਲ ਬੈਠਣ ਦੇ ਅਧਿਕਾਰ ਮਿਲ ਗਏ। ਵਹਿਮਾਂ ਤੇ ਤੌਖਲਿਆਂ ਨੂੰ ਵਿਚਾਲਿਓਂ ਪਾਸੇ ਕਰ ਕੇ ਗੋਰੀ ਆਪਣੇ ਛਬੀਲੇ ਦੇ ਗਲ ਵਿਚ ਬਾਹੀਂ ਪਾ ਕੇ ਗਾਉਂਦੀ ਏ:

ਐਵੇਂ ਦੋ ਕਲਬੂਤ ਬਣਾਏ,
ਤੇਰੀ ਮੇਰੀ ਇਕ ਜਿੰਦੜੀ।

'ਏਕ ਜੋਤਿ ਦੋਇ ਮੂਰਤੀ' ਬਣ ਕੇ 'ਪਤਲੀ ਵੇਲ' ਨੇ ਆਪਣੇ 'ਸਰੂ ਦੇ ਬੂਟੇ' ਉਤੇ ਪੂਰਾ ਅਧਿਕਾਰ ਜਮਾ ਲਿਆ। ਉਹ ਇਕ ਨੂੰ ਪਾ ਕੇ ਸਾਰੀ ਦੁਨੀਆਂ ਵੱਲੋਂ ਬੇ ਨਿਆਜ਼ ਹੋ ਗਈ; ਏਥੋਂ ਤਕ, ਕਿ ਹੁਣ ਉਹਨੂੰ ਮੰਦਰਾਂ ਵਿਚ ਉਪਸਥਿਤ ਪੂਜਾ ਕਰਾਉਣ ਵਾਲੇ ਰੱਬ ਦੀ ਵੀ ਮੁਥਾਜੀ ਨਾ ਰਹੀ। ਪਰਦੇਸ ਯਾਤਰਾ ਲਈ ਤਿਆਰ ਹੋਏ ਪ੍ਰੀਤਮ ਦੇ ਚਰਨ ਧੋਂਦੀ ਹੋਈ ਪੁਜਾਰਨ ਅਰਦਾਸ ਕਰਦੀ ਏ:

ਲੋਕੀਂ ਤਾਂ ਪੂਜਣ ਸੋਨੇ ਦੇ ਠਾਕਰ,
ਮੇਰਾ ਠਾਕਰ ਤੂੰ, ਵੇ ਸਵੇਰੇ ਚਲਿਆ ਜਾਵੀਂ।
ਨਾਮ ਤੇਰੇ ਦੀ ਮਾਲਾ ਮੈਂ ਜਪਦੀ,
ਮੇਰਾ ਮਹਿਰਮ ਤੂੰ, ਵੇ ਸਵੇਰੇ ਚਲਿਆ ਜਾਵੀਂ।

ਪੱਥਰ ਦਾ ਠਾਕਰ ਨਹੀਂ ਸੀ ਨਾਂ, ਜੋ ਹੰਝੂਆਂ ਤੇ ਤ੍ਰੇਲ ਦੀਆਂ ਬੂੰਦਾਂ ਵਿਚ ਫ਼ਰਕ ਨਾ ਜਾਣਦਾ। ਭਲਾ ਜਿਉਂਦਾ ਜਾਗਦਾ ਠਾਕਰ ਮੱਖਣ-ਮੈਦੇ ਦੀ ਬਣੀ ਹੋਈ ਪੁਜਾਰਨ ਦੇ ਹੱਥੋਂ ਪੈਰ ਛੁਡਾ ਕੇ ਕਿਵੇਂ ਚਲਿਆ ਜਾਂਦਾ? ਸਭ ਪ੍ਰੋਗਰਾਮ ਮੁਲਤਵੀ ਹੋ ਗਏ।

ਕਿਤੇ ਹਾਣੀਆਂ ਦੇ ਕਾਬੂ ਆਇਆ ਹੋਇਆ ਸੱਜ ਵਿਆਹਿਆ

ਗਭਰੂ ਰਾਸ ਵੇਖਣ ਚਲਾ ਗਿਆ। ਨਾ ਸਾਰੀ ਰਾਤ ਰਾਸ ਮੁੱਕੀ, ਨਾ ਉਹ ਘਰ ਪਰਤ ਸਕਿਆ। ਉਡੀਕ ਵਿਚ ਬੈਠੀ ਗੋਰੀ ਸਾਰੀ ਰਾਤ ਦੀਵੇ ਦੇ ਚਾਨਣੇ ਆਪਣੇ 'ਚੰਦ' ਦੀਆਂ ਵਾਟਾਂ ਵਿਹੰਦੀ ਰਹੀ। ਤੇਲ ਮੁਕਣ ਲਗਦਾ, ਤਾਂ ਉਹ ਹੋਰ ਪਾ ਕੇ ਉਸਨੂੰ 'ਜਿਉਣ ਜਾਗਣ' ਦੀ ਪ੍ਰੇਰਨਾ ਦੇ ਦੇਂਦੀ। ਪਹਿਲੀ ਵੱਟੀ ਹਿਜਰ ਵਿਚ ਬਲ ਬੁਝਦੀ, ਤਾਂ ਨਾਜ਼ੋ ਨਵੀਂ ਵੱਟ ਕੇ ਉਹਦੀ ਥਾਂ ਟਿਕਾ ਦੇਂਦੀ। ਅੱਧ-ਬੁਝੀ ਤੀਲੀ ਨਾਲ ਵੱਟੀ ਦੇ ਮੂੰਹ ਉਤੇ ਤੇਲ ਪਾਉਂਦੀ 'ਪਤਲੋ' ਹਉਕਾ ਲੈ ਕੇ ਕਹਿੰਦੀ ਏ:

ਵਟੀਆਂ ਵਟਾ ਰੱਖਦੀ, ਜਾਲਮਾ !  
ਦੀਵਾ ਬਲੇ ਸਾਰੀ ਰਾਤ।  
ਆਉਂਦੇ ਕੋਲੋਂ ਪੁਛ ਲਊਂਗੀ,  
ਵੇ ਕਿੱਥੇ ਗੁਜਾਰੀ ਰਾਤ ?

ਆਖ਼ਰ ਸਭ ਕੁਛ ਦੇ ਕੇ ਏਨਾ ਹੱਕ ਤਾਂ ਹਾਸਲ ਹੋ ਗਿਆ ਹੈ ਨਾਂ, ਕਿ ਉਹ ਆਏ ਕੋਲੋਂ ਪੁਛ ਸੱਕੇ। ਫਿਰ ਤਰਲੇ ਮਿਨਤਾਂ ਨਾਲ ਨਹੀਂ, ਪੂਰੇ ਰੁਅਬ ਤੇ ਮਾਨ ਨਾਲ ਪੁਛਣਾ ਉਹ ਆਪਣਾ ਅਧਿਕਾਰ ਸਮਝਦੀ ਏ, 'ਆਉਂਦੇ ਕੋਲੋਂ ਪੁਛ ਲਊਂਗੀ, ਵੇ ਕਿੱਥੇ ਗੁਜ਼ਾਰੀ ਰਾਤ ?'

ਤੜਕ-ਸਾਰ ਰਾਸ ਮੁੱਕੀ। ਸਾਥੀਆਂ ਕੋਲੋਂ ਛੁੱਟੀ ਮਿਲੀ ਤੇ ਗਭਰੂ ਕਾਹਲੇ ਕਦਮੀ ਘਰ ਪਹੁੰਚਿਆ। ਬਾਕੀ ਘਰਦਿਆਂ ਤੋਂ ਸੰਗਦਿਆਂ ਡਰਦਿਆਂ ਉਹਨੇ ਹੌਲੀ ਹੌਲੀ ਆਪਣੇ ਕਮਰੇ ਦਾ ਬੂਹਾ ਖੜਕਾਇਆ। ਮੰਜੇ 'ਤੇ ਲੱਤਾਂ ਲਮਕਾ ਕੇ ਬੈਠੀ ਗੋਰੀ ਨੇ ਸਿਰ ਦਾ ਦੁਪੱਟਾ ਸੂਤ ਕੀਤਾ। ਦੁਪੱਟੇ ਦੀਆਂ ਕੰਨੀਆਂ 'ਤੇ ਲੱਗੇ ਸਤਾਰੇ ਖੜਕੇ। ਗੋਲ ਵੀਣੀ ਵਿਚ ਚੂੜਾ ਛਣਕਿਆ। ਗਭਰੂ ਬੂਹਾ ਖੁੱਲ੍ਹਣ ਦੀ ਉਡੀਕ ਵਿਚ ਖਲੋਤਾ ਖਲੋਤਾ ਕਾਹਲਾ ਪੈਣ ਲੱਗਾ। ਉਹਨੇ ਤਖ਼ਤੇ ਦੀਆਂ ਝੀਤਾਂ ਵਿਚਦੀ ਤਕਿਆ। ਅੰਦਰ ਦੀਵਾ ਬਲ ਰਿਹਾ ਹੈ, ਗੋਰੀ ਦਰਵਾਜ਼ੇ ਵੱਲੇ ਮੂੰਹ

